# ਦਰਦ ਦਾ ਅਹਿਸਾਸ

(ਗ਼ਜ਼ਲਾਂ)

ਅਮਰੀਕ ਸਿੰਘ (ਮਾਸਟਰ)

ਅਮਰ ਗਿਆਨ ਪ੍ਰਕਾਸ਼ਨ, ਪਟਿਆਲਾ

o *Dard Da Ahsas*
*(Ghazal)*
o *Amrik singh (Master)*

o ਦਰਦ ਦਾ ਅਹਿਸਾਸ (ਗ਼ਜ਼ਲਾਂ)
o ਉਪਮਾ ਪ੍ਰਿੰਟਰਜ਼, ਪਟਿਆਲਾ
o ਅਮਰ ਗਿਆਨ ਪ੍ਰਕਾਸ਼ਨ
31-ਆਨੰਦ ਨਗਰ (ਬੀ) ਪਟਿਆਲਾ

o ਪਹਿਲੀ ਵਾਰ : ਅਕਤੂਬਰ 1992
o ਮੁੱਲ : 50 ਰੁਪਏ

# ਵੇਰਵਾ

- 'ਦਰਦ ਦਾ ਅਹਿਸਾਸ'

ਡਾ. ਅਮਰਜੀਤ ਕੌਰ

- 62 ਗ਼ਜ਼ਲਾਂ

## ਲੇਖਕ ਪਰਿਚੇ

- ੦ (ਮਾਸਟਰ) ਅਮਰੀਕ ਸਿੰਘ
- ੦ ਸ. ਕਰਤਾਰ ਸਿੰਘ (ਪਿਤਾ)
- ੦ ਲਾਲੇਪੁਰ ਜ਼ਿਲ੍ਹਾ ਮਿੰਟਗੁਮਰੀ (ਜਨਮ ਸਥਾਨ)
- ੦ ਮਨੇਜਰ, ਸ੍ਰੀ ਗੁਰੂ ਹਰੀ ਸਿੰਘ ਮਹਾਵਿਦਿਆਲਾ ਸੋਸਾਇਟੀ ਸ੍ਰੀ ਜੀਵਨ ਨਗਰ ਜਿਲ੍ਹਾ ਸਿਰਸਾ (ਕਿੱਤਾ)
- ੦ ਪਿੰਡ ਅੰਮ੍ਰਿਤਸਰ ਕਲਾ, ਜਿਲ੍ਹਾ ਸਿਰਸਾ (ਪਤਾ)
- ੦ ਪ੍ਰਕਾਸ਼ਤ ਪੁਸਤਕਾਂ

1. ਪਹਿਲਾ ਉਭਾਰ (ਕਵਿਤਾਵਾਂ) 1960
2. ਪੰਖੜੀਆਂ (ਕਵਿਤਾਵਾਂ) 1964
3. ਗ਼ਮ ਦੀ ਮਹਿਕ (ਗ਼ਜ਼ਲਾਂ) 1988
4. ਦਰਦ ਦਾ ਅਹਿਸਾਸ (ਗ਼ਜ਼ਲਾਂ) 1992
5. ਮਿੱਠੀਆਂ ਮਿਰਚਾਂ (ਕਵਿਤਾਵਾਂ) 1992

- ੦ ਪੰਜਾਬੀ ਡਾਇਜੈਸਟ, ਵਰਿਆਮ, ਸਤਿਜੁਗ, ਅਮਰ ਗਿਆਨ ਆਦਿ ਪਤ੍ਰਕਾਵਾਂ ਵਿਚ
- ੦ ਚਾਰ ਕਾਵਿ ਸੰਗ੍ਰਹਿ : (ਛਪਣ ਗੋਚਰੇ)

# ਦਰਦ ਦਾ ਅਹਿਸਾਸ

ਡਾ. ਅਮਰਜੀਤ ਕੌਰ

ਪੰਜਾਬੀ ਦੀਆਂ ਗ਼ਜ਼ਲਾਂ ਵਿਚ ਮਾਸਟਰ ਅਮਰੀਕ ਸਿੰਘ ਦੀਆਂ ਗ਼ਜ਼ਲਾਂ ਦੀ ਇਹ ਦੂਜੀ ਪੁਸਤਕ ਹੈ। ਕੁਝ ਵਰ੍ਹੇ ਪਹਿਲਾਂ ਉਨ੍ਹਾਂ ਦਾ ਇਕ ਗ਼ਜ਼ਲ-ਸੰਗ੍ਰਹਿ 'ਗ਼ਮ ਦੀ ਮਹਿਕ' ਪ੍ਰਕਾਸ਼ਤ ਹੋਇਆ ਸੀ। ਮਾਸਟਰ ਅਮਰੀਕ ਸਿੰਘ ਦੀ ਸ਼ਖਸੀਅਤ ਵਿਚ ਜਿਸ ਤਰ੍ਹਾਂ ਦਾ ਨਿਵੇਕਲਾਪਨ ਹੈ, ਉਸੇ ਤਰ੍ਹਾਂ ਦਾ ਨਿਵੇਕਲਾਪਨ ਉਨਾਂ ਦੀ ਗ਼ਜ਼ਲ ਅੰਦਰ ਮਿਲਦਾ ਹੈ।

ਅਮਰੀਕ ਸਿੰਘ ਦੀ ਜ਼ਿੰਦਗੀ ਇਕ ਪਾਸੇ ਸੰਘਰਸ਼ ਭਰੀ ਹੈ ਤਾਂ ਦੂਜੇ ਪਾਸੇ ਸ਼ਰਧਾ, ਵਿਸ਼ਵਾਸ਼ ਅਤੇ ਸਮਰਪਣ ਨਾਲ ਵੀ ਭਰਪੂਰ ਹੈ। ਇਹ ਦੋਵੇਂ ਗੁਣ ਉਨ੍ਹਾਂ ਦੀਆਂ ਗ਼ਜ਼ਲਾਂ ਅੰਦਰ ਮੌਜੂਦ ਹਨ।

ਸੰਘਰਸ਼ ਵਿਚੋਂ ਲੰਘਦਾ ਹੋਇਆ ਆਦਮੀ ਆਸ਼ਾ ਅਤੇ ਨਿਰਾਸ਼ਾ, ਸਫਲਤਾ ਅਤੇ ਅਸਫਲਤਾ ਦੇ ਦੁਆਲੇ ਘੁੰਮਦਾ ਰਹਿੰਦਾ ਹੈ। ਜੀਵਨ-ਸੰਘਰਸ਼ ਵਿਚੋਂ ਲੰਘਦਿਆਂ ਜ਼ਰੂਰੀ ਨਹੀਂ, ਕਿ ਮਨ-ਬਾਂਛਤ ਫਲ ਹੀ ਪ੍ਰਾਪਤ ਹੋਵੇ। ਸਗੋਂ ਕਈ ਵਾਰੀ ਸੰਘਰਸ਼ ਨੂੰ ਵੀ ਕੌੜਾ ਫਲ ਲਗਦਾ ਹੈ। ਅਜਿਹੀ ਸਥਿਤੀ ਜੀਵਨ ਵਿਚ ਅਕਸਰ ਆਉਂਦੀ ਰਹਿੰਦੀ ਹੈ। ਪਰ ਜਿਸ ਤਰ੍ਹਾਂ ਜੀਵਨ ਵਿਚ ਮਨੁਖ

ਅਜਿਹੀਆਂ ਉਲਟ-ਘੜੀਆਂ ਨੂੰ ਝੱਲ ਲੈਂਦਾ ਹੈ, ਉਸੇ ਤਰ੍ਹਾਂ ਸਾਹਿਤਕਾਰ ਵੀ ਕਵਿਤਾ ਰਚਦਿਆਂ ਅਜਿਹੇ ਹਾਦਸੇ ਬਰਦਾਸ਼ਤ ਕਰਕੇ ਮੁੜ ਅਗੇ ਟੁਰ ਪੈਂਦਾ ਹੈ। ਇਹੀ ਜੀਵਨ ਦਾ ਸੱਚ ਹੈ। ਚੜ੍ਹਦੀ ਕਲਾ ਅਤੇ ਢਹਿੰਦੀ ਕਲਾ, ਦੋਵੇਂ ਜ਼ਿੰਦਗੀ ਦਾ ਯਥਾਰਥ ਹਨ। ਨਿਰੋਲ ਇਕ ਸਥਿਤੀ ਕਦੇ ਵੀ ਨਹੀਂ ਰਹਿੰਦੀ। ਅਮਰੀਕ ਸਿੰਘ ਦੀਆਂ ਪ੍ਰਸਤੁਤ ਗ਼ਜ਼ਲਾਂ ਅੰਦਰ ਝਾਤੀ ਮਾਰਦਿਆਂ ਇਹ ਗੱਲ ਹੋਰ ਵੀ ਉਭਰ ਕੇ ਸਾਹਮਣੇ ਆ ਜਾਂਦੀ ਹੈ, ਕਿਉਂਕਿ ਉਹ ਮਨੁਖ ਦੇ ਮਨ ਦੀਆਂ ਸੰਵੇਦਨਾਵਾਂ ਦੇ ਸਿਧੇ-ਪੁੱਠੇ ਗੇੜ ਨੂੰ ਸਵੀਕਾਰ ਕਰਦਾ ਹੈ। ਜੇ ਜ਼ਿੰਦਗੀ ਜੀਣ ਦੀ ਕਾਮਨਾ ਸੱਚ ਹੈ ਤਾਂ ਸਥਿਤੀ ਅਨੁਸਾਰ ਢੇਹ-ਢੇਰੀ ਹੋ ਜਾਣ ਦੀ ਭਾਵਨਾ ਵੀ ਸੱਚ ਹੈ ਅਤੇ ਇਨ੍ਹਾਂ ਦੋਹਾਂ ਸਚਾਈਆਂ ਵਿਚਕਾਰ ਹੋਰ ਅਨੇਕ ਭਾਵਨਾਵਾਂ ਹਨ, ਕਾਮਨਾਵਾਂ ਹਨ ਜਿਨ੍ਹਾਂ ਨੂੰ ਅਨੁਭੂਤੀ ਸ਼ੀਲ ਸਾਹਿਤਕਾਰ ਆਪ-ਮੁਹਾਰੇ ਵੀ ਸ਼ਬਦਾਂ ਵਿਚ ਸਾਕਾਰ ਕਰਦਾ ਰਹਿੰਦਾ ਹੈ।

ਅਮਰੀਕ ਸਿੰਘ ਦੀਆਂ ਗਜ਼ਲਾਂ ਦਾ ਦੂਜਾ ਕੇਂਦਰ ਹੈ, ਆਸਥਾ ਵਿਸ਼ਵਾਸ, ਸ਼ਰਧਾ ਭਾਵਨਾ। ਮਾਨਸਿਕ ਸੁਖ ਸੰਤੋਖ ਲਈ ਇਹ ਟੇਕ ਬਹੁਤ ਜ਼ਰੂਰੀ ਹੈ। 'ਸੰਘਰਸ਼' ਪਦਾਰਥ ਮੁਖੀ ਹੀ ਨਹੀਂ ਹੁੰਦਾ, ਅੰਤਰ ਮੁਖੀ ਵੀ ਹੁੰਦਾ ਹੈ। ਅੰਤਰਮੁਖੀ ਸੰਘਰਸ਼ ਦੀਆਂ ਅਨੇਕ ਦਿਸ਼ਾਵਾਂ ਹਨ, ਜਿਨ੍ਹਾਂ ਵਿਚੋਂ ਸਾਡੇ ਗ਼ਜ਼ਲਕਾਰ ਨੇ ਆਸਥਾ ਦੀ ਓਟ ਲਈ ਹੈ। ਆਸਥਾ ਦਾ ਇਹ ਕੇਂਦਰ ਅਧਿਆਤਮਕ ਹੈ। ਭਗਤੀ ਭਾਵਨਾ, ਰਜ਼ਾ ਵਿਚ ਰਹਿਣਾ ਸਿਖਾਉਂਦੀ ਹੈ ਅਤੇ ਰਜ਼ਾ ਵਿਚ ਰਹਿ ਰਿਹਾ ਮਨੁਖ ਆਤਮ-ਕੇਂਦ੍ਰਿਤ ਹੋ ਜਾਂਦਾ ਹੈ। ਆਤਮ-ਕੇਂਦ੍ਰਿਤ ਹੋ ਜਾਣਾ ਇਕ ਅਜਿਹੀ ਅਵਸਥਾ ਹੈ ਜਿਸ ਦੇ ਗਿਲੇ-ਸ਼ਿਕਵੇ ਵੀ ਭਗਤੀ ਭਾਵਨਾ ਨੂੰ ਅਰਥਵਾਨ ਕਰਨ ਦੇ ਸੂਚਕ ਹੋ ਜਾਂਦੇ ਹਨ। ਉਹ ਵਾਰ ਵਾਰ ਆਪਣੀ ਸ਼ਰਧਾ ਦੀ ਭਾਵਨਾ ਨੂੰ ਅਨੇਕ ਦਿਸ਼ਾਵਾਂ

ਵਿਚ ਫੈਲਾਂਦਾ ਹੈ। ਉਹ ਹਰ ਪਲ, ਹਰ ਘੜੀ ਆਪਣੇ ਸੱਜਨ ਨੂੰ ਯਾਦ ਕਰਦਾ ਹੈ। ਉਸ ਨੂੰ ਆਪਣੇ ਮਨ ਦੀ ਹਾਲਤ ਸੁਣਾਂਦਾ ਹੈ। ਜੇ ਉਹ ਸੱਜਨ ਉਸ ਦੀ ਹਾਲਤ ਤੇ ਰੀਝਦਾ ਹੈ, ਤਾਂ ਵੀ ਠੀਕ। ਜੇ ਨਹੀਂ ਰੀਝਦਾ, ਤਾਂ ਵੀ ਰਜ਼ਾ ਵਿਚ ਰਾਜ਼ੀ। ਅਜਿਹੀ ਭਾਵਨਾ ਭਗਤੀ ਮਾਰਗੀ ਭਾਵਨਾ ਹੈ। ਇਸ ਦਾ ਅੰਦਾਜ਼ ਸੂਫੀਆਨਾ ਹੈ, ਇਸ ਦਾ ਉਦੇਸ਼ ਪਾਵਨ ਹੈ। ਅਮਰੀਕ ਸਿੰਘ ਦੀਆਂ ਗ਼ਜ਼ਲਾਂ ਦਾ ਇਹ ਸੰਗ੍ਰਹਿ 'ਦਰਦ ਦਾ ਅਹਿਸਾਸ' ਉਪਰੋਕਤ ਭਾਂਤ ਦੇ ਦਰਦਾਂ ਦੀ ਅਨੁਭੂਤੀ ਹੈ। ਉਸ ਦੀ ਗ਼ਜ਼ਲ-ਚੇਤਨਾ ਨੂੰ ਅਸੀ ਅਜੋਕੇ ਸਮੇਂ ਵਿਚ ਭਟਕ ਰਹੇ ਮਾਨਵ ਦੀ ਸੁਖ-ਸ਼ਾਂਤੀ ਦੀ ਤਲਾਸ਼ ਨਾਲ ਜੋੜ ਸਕਦੇ ਹਾਂ।

ਅਮਰੀਕ ਸਿੰਘ ਦੀ ਸ਼ਬਦਾਵਲੀ ਵਿਚ ਵਿਅੰਗ ਅਤੇ ਡੰਗ ਵੀ ਹੈ. ਪਰ ਉਹ ਜ਼ਹਿਰੀ ਨਹੀਂ, ਕੇਵਲ ਗ਼ਫਲਤ ਵਿਚ ਸੁਤੇ ਪਏ ਨੂੰ ਜਗਾ ਜਾਂਦਾ ਹੈ। ਜਾਗਦੇ ਨੂੰ ਹਲੂਣਾ ਦੇ ਜਾਂਦਾ ਹੈ। ਅਤੇ ਜੇ ਕੋਈ ਮਚਲਾ ਬਣ ਜ ਏ, ਤਾਂ ਇਕ ਅਰਥਪੂਰਨ ਮੁਸਕਰਾਹਟ ਨਾਲ ਆਪ ਚੁਪ ਹੋ ਜਾਂਦਾ ਹੈ, ਪਰ ਦਰਸ਼ਕ ਤੇ ਸਰੋਤੇ ਗੰਭੀਰ ਹੋ ਜਾਂਦੇ ਹਨ।

ਅਮਰੀਕ ਸਿੰਘ ਦੀ ਗ਼ਜ਼ਲ ਨੂੰ ਉਸ ਦੇ ਅਨੁਭਵਾਂ ਤੋਂ ਵਿਜੋਗਿਆ ਨਹੀਂ ਜਾ ਸਕਦਾ। ਉਹ ਤਾਂ ਇਕ ਸਾਧ ਹੈ, ਸੰਤ ਹੈ, ਪਹਿਲੀ ਝਲਕ ਨਾਲ ਹੀ ਉਸ ਦਾ ਦਰਵੇਸ਼ੀ ਰੂਪ ਸਰੂਪ ਆਤਮਕ ਮੰਡਲਾਂ ਵਲ ਲੈ ਜਾਂਦਾ ਹੈ ਅਤੇ ਉਸ ਦੀ ਗਜ਼ਲ ਦਾ ਹਰ ਸ਼ਿਅਰ ਵੀ ਉਸ ਦੀ ਸ਼ਖਸੀਅਤ ਵਾਂਗ ਸਾਫ ਸੁਥਰਾ, ਸਰਲ ਤੇ ਸੰਤ ਸੁਭਾ ਦਾ ਲਖਾਇਕ ਹੈ। ਉਹ ਤਾਂ ਅਜੋਕੇ ਵੇਲੇ ਦਾ ਸ਼ਿਬਲੀ ਹੈ ਕੱਚੇ ਘੜੇ ਤੇ ਤਰ ਜਾਣ ਵਾਲੀ ਸੋਹਣੀ ਹੈ, ਰੇਤੇ ਤੇ ਸੱਜਨ ਦੀ ਪੈੜ ਲੱਭਦੀ ਸੱਸੀ ਹੈ,

ਕੰਡਿਆਂ ਦੀ ਪੀੜ ਤਾਂ ਜ਼ਰਦਾ ਰਿਹਾਂ।
ਫੁੱਲ ਦੀ ਮਾਰੋਂ ਸਦਾ ਡਰਦਾ ਰਿਹਾਂ।

ਹੋਣੀਆਂ ਅਣਹੋਣੀਆਂ ਦੀ ਹਰ ਨਦੀ
ਕੱਚਿਆਂ ਘੜਿਆਂ ਤੇ ਹੀ ਤਰਦਾ ਰਿਹਾਂ।

ਰੋਤਿਆਂ ਤੇ ਸੱਜਣਾਂ ਦੀ ਪੈੜ ਨੂੰ
ਜਤਨ ਭਾਲਣ ਦਾ ਸਦਾ ਕਰਦਾ ਰਿਹਾਂ।

ਹਰ ਮਸੀਬਤ ਨੂੰ ਜੀ-ਆਇਆ ਆਖਿਆ
ਨਾਲ ਚਾਵਾਂ ਔਕੜਾਂ ਹਰਦਾ ਰਿਹਾਂ।

ਕੁਝ ਨਹੀਂ ਜਿਸ ਨੇ ਅਸਾਨੂੰ ਸਮਝਿਆ
ਦਮ ਸਦਾ ਉਸੇ ਦਾ ਹੀ ਭਰਦਾ ਰਿਹਾਂ।

ਇਹ ਸ਼ਾਇਰੀ ਹੈ. ਜਾਂ ਕਿਸੇ ਸਫੀ, ਸੰਤ ਦਾ ਆਤਮ-ਅਨੁਭਵ।

* * *

## 1

ਹੋਏ ਹਾਂ ਅਸੀਂ ਸ਼ਾਂਤ ਅਡੋਲ ।
ਸੁਣ ਸੱਜਣ ਦੇ ਮਿੱਠੜੇ ਬੋਲ ।

ਫੁੱਲਾਂ ਨਾਲ ਅਸਾਡੀ ਜਿਸ ਨੇ,
ਭਰ ਦਿਤੀ ਏ ਖਾਲੀ ਝੋਲ ।

ਸੱਜਣ ਸਾਡਾ ਸਿਫ਼ਤਾਂ ਭਰਿਆ,
ਕਿਸ ਤਕੜੀ ਸੰਗ ਦੇਵਾਂ ਤੋਲ ।

ਮੇਰੇ ਉਸ ਦੇ ਪਿਆਰ ਦਾ ਜਾਣੋ,
ਚਾਰ ਚੁਫੇਰੇ ਵਜਿਆ ਢੋਲ ।

ਜ਼ਹਿਰ ਭਰੇ ਮਾਹੌਲ ਦੇ ਵਿਚ ਵੀ,
ਝੱਟ ਦੇਂਦਾ ਏ ਮਿਸ਼ਰੀ ਘੋਲ ।

ਜਦ ਮਿਲਦਾ ਧੁਰ ਅੰਦਰੋਂ ਮਿਲਦਾ
ਕਰਦਾ ਕਦੀ ਨਾ ਟਾਲ ਮਟੋਲ ।

ਕੌਣ ਕਹੇ ਉਹ ਦੂਰ ਵਸੰਦਾ,
ਹਰ ਦਮ ਵੱਸਦੈ ਦਿਲ ਦੇ ਕੋਲ ।

ਨੇੜ ਓਸ ਦਾ ਐਸਾ ਪਾਇਆ,
ਮਿਟੀ ਸਮੁੱਚੀ ਰੋਲ ਗਦੋਲ ।

ਪਰਬਤ ਜੇਡਾ ਜੇਰਾ ਉਸ ਦਾ,
ਸਹਿੰਦੈ ਸਾਡੇ ਬੋਲ ਕਬੋਲ ।

ਜੇ ਕਰ ਨਾ ਅਮਰੀਕ ਨੂੰ ਮਿਲਦਾ,
ਜਗ, ਮਿੱਟੀ ਵਿਚ ਦੇਂਦਾ ਰੋਲ ।

## 2

ਸੱਜਣਾਂ ਤੇਰੇ ਪਿਆਰ ਦੀ ਇਕ ਛਿੱਟ ਕਾਫ਼ੀ ਏ।
ਉਹ ਵੀ ਜੇ ਨਾ ਮਿਲੇ ਤਾਂ ਬੇ-ਇਨਸਾਫ਼ੀ ਏ।

ਮਿਲਣ - ਸੁਨੇਹਾ ਮਿਲਿਆ ਉੱਠ ਕੇ ਰੋਗੀ ਨੇ,
ਮੌਤ - ਫਰਿਸ਼ਤੇ ਕੋਲੋਂ ਮੰਗੀ ਮਾਫ਼ੀ ਏ।

ਸੱਜਣ ਮਿਲ ਕੇ ਵਿਛੜਣ,ਕਿਤਣਾਂ ਘਾਟਾ ਏ,
ਇਸ ਘਾਟੇ ਦੀ ਹੋਣੀ ਨਹੀਂ ਤਲਾਫ਼ੀ ਏ,

ਸਾਰੇ ਦੁਖ ਉਸ ਮੋਰੀਉਂ ਲੰਘ ਲੰਘ ਆਏ ਨੇ,
ਪਿਆਰ ਦੀ ਇਹ ਦੀਵਾਰ ਜਾਂ ਗਈ ਸ਼ਰਾਫ਼ੀ ਏ,

ਹੋਇਆ ਜਾਂ ਦੀਦਾਰ ਤਾਂ ਗਦਗਦ ਹੋਏ ਹਾਂ,
ਪੀ ਲੀਤੀ ਹਮਦਰਦ ਦੀ ਜੀਕਰ ਸਾਫ਼ੀ ਏ।

ਤੂੰ ਆਵੇਂ ਨਾ ਯਾਦ ਤਾਂ ਅਸੀ ਸਮਝਦੇ ਹਾਂ,
ਜੀਵਨ ਦੀ ਹਰ ਘੜੀ ਹੀ ਗਈ ਸਰਾਫ਼ੀ ਏ।

ਵਿਛੜਨ ਪਲ ਮੁੜ ਮੁੜ ਕੇ ਯਾਦ ਹੋ ਆਏ ਨੇ,
ਪੀ ਲੀਤੀ ਅਸਾਂ ਜਦੋਂ ਹੁਦਾਰੀ ਕਾਫ਼ੀ ਏ।

ਲੈ ਲੈਣਾ ਦਿਲ ਔਪਰ ਵਾਪਸ ਕਰ ਦੇਣਾ,
ਸਮਝੋ ਪਿਆਰ ਦੇ ਬਿਲਕੁਲ ਗਲ ਮੁਨਾਫ਼ੀ ਏ।

## 3

ਪਿਆਰ ਦਾ ਇਕ ਬੁੱਕ ਅਸਾਡੀ ਝੋਲ ਦੇ ਵਿਚ ਪਾ ਦਿਓ।
ਉਲਝਣਾਂ ਭਰਿਆਂ ਏ ਜੀਵਨ ਇਸ ਨੂੰ ਅਜ ਸੁਲਝਾ ਦਿਓ।

ਹਰ ਤਰਫ਼ ਹੀ ਬੇ-ਸੁਰੇ ਸਾਜ਼ਾਂ ਦਾ ਮਚਿਆ ਸ਼ੋਰ ਹੈ,
ਇਕ ਸੁਰੀਲੀ ਸੁਰ ਅਸਾਨੂੰ ਵੀ ਕਿਤੇ ਸੁਣਵਾ ਦਿਓ।

ਕਿਉਂ ਸਨੇਹ ਦੀ ਮਹਿਕ ਇਸ ਦੁਨੀਆ ਤੋਂ ਉਡਦੀਜਾ ਰਹੀ
ਮਹਿਕ ਹੀਣੇ ਇਸ ਜਹਾਂ ਨੂੰ ਫੇਰ ਅਜ ਮਹਿਕਾ ਦਿਓ,

ਕੜਕਦੀ ਧੁੱਪੇ ਜਿਵੇਂ ਛਾਵਾਂ ਦੀ ਥੁੜ ਮਹਿਸੂਸੀ ਏ,
ਠੰਢੀਆਂ ਛਾਵਾਂ ਦਾ ਇਕ ਅਹਿਸਾਸ ਹੁਣ ਦਿਲਵਾ ਦਿਓ,

ਕਹਿ ਨਹੀਂ ਸਕਦੇ ਕਿ ਦੁਨੀਆ ਕਹਿ ਦੀ [illegible] ਹੋ ਜਾਏਗੀ
ਨਿਘਰਦੀ ਦੁਨੀਆ ਨੂੰ ਸਿੱਧਾ ਰਾਸਤਾ ਦਿਖਲਾ ਦਿਓ।

ਦਰਦ ਦਾ ਸਾਗਰ ਹੈ ਐਪਰ ਮੈਂ ਹਾਂ ਅਣ ਤਾਰੂ ਜਿਹਾ,
ਰਹਿ ਹੀ ਨਾਂ ਜਾਵਾਂ ਕਿਤੇ ਮੰਝਧਾਰ, ਬੰਨੇ ਲਾ ਦਿਓ,

## 4

ਮੇਰੀਆਂ ਗ਼ਜ਼ਲਾਂ ਮੇਰੇ ਗੀਤ ।
ਤੁਸਾਂ ਨੂੰ ਅਰਪਨ ਮੇਰੇ ਮੀਤ ।

ਯਾਦ ਕਰਾਂ ਤਾਂ ਛਿੜ ਪੈਂਦਾ ਏ,
ਮੇਰੇ ਅੰਦਰ ਸਹਿਜ ਸੰਗੀਤ ।

ਕਿਸਮਤ ਅਪਣੀ ਤੋਂ ਜਿੰਦ ਵਾਰਾਂ,
ਉਸ ਦੇ ਸੰਗ ਜਾਂ ਬਣੀ ਪ੍ਰੀਤ ।

ਉਹ ਘੜੀਆਂ ਹੀ ਸਫਲ ਸਮਝੀਏ,
ਜ਼ੋ ਸੱਜਣ ਸੰਗ ਜਾਂਵਣ ਬੀਤ ।

ਹੋਰ ਮਿਲੇ ਜੋ ਉਮਰਾ ਦੇ ਵਿਚ,
ਹੋ ਜਾਂਦੇ ਨੇ ਝਟ ਬਦਨੀਤ ।

ਉਸ ਨੇ ਹੀ ਬਸ ਤੋੜ ਨਿਭਾਈ,
ਉਸਦੀ ਪ੍ਰੀਤ ਦੀ ਇਹ ਹੀ ਰੀਤ ।

ਸਪਨੇ ਵਿਚ ਵੀ ਜੇ ਮਿਲ ਜਾਵੇ,
ਤਨ ਮਨ ਹੋਵੇ ਠੰਢੜਾ ਸੀਤ ।

ਚਾਲ ਢਾਲ ਤੇ ਸੂਰਤ ਸੀਰਤ,
ਦਿਲ ਅਮਰੀਕ ਦਾ ਗਈਆਂ ਜੀਤ ।

## 5

ਸੱਜਣ ਜੀ ਇਕ ਸਾਡੀ ਅਰਜ਼ ਕਬੂਲ ਕਰੋ ।
ਜਨਮ ਜਨਮ ਦੀ ਦੂਰ ਦਿਲਾਂ ਦੀ ਧੂਲ ਕਰੋ ।

ਤੁਸੀਂ ਹੋ ਪਾਰਸ ਅਸੀਂ ਜ਼ੰਗਾਲੇ ਲੋਹੇ ਹਾਂ,
ਇਕ ਛੋਹ ਦੇ ਕੇ ਕਾਇਮ ਆਪ ਅਸੂਲ ਕਰੋ ।

ਧਰਤੀ ਗਾਹੀ ਕਿਤੇ ਨਾ ਮਿਲਿਆ ਤੁਸਾਂ ਜਿਹਾ,
ਮਿਲੇ ਹੋ ਤਾਂ ਫਿਰ ਵਿਛੱੜਿਆ ਨਾ ਮੂਲ ਕਰੋ ।

ਬਿਨਾਂ ਤੁਸਾਂ ਦੇ ਦੁਖ ਘਨੇਰੇ ਸਹਿੰਦੇ ਹਾਂ,
ਕੋਲ ਬਹਾ ਕੇ ਅਜ ਸੂਲੀ ਦੀ ਸੂਲ ਕਰੋ ।

ਮੈਂ ਲੋਕਾਂ ਨੂੰ ਕਿਹਾ ਏ ਰੌਲਾ ਪਾਓ ਨਾ,
ਬਿਨ ਸੱਜਣ ਦੇ ਗਲ ਨਾ ਹੋਰ ਫਜ਼ੂਲ ਕਰੋ ।

ਕੰਮ ਦੁਨੀਆ ਵਿਚ ਆਪੇ ਮੁੱਲ ਪੁਆ ਲੈਂਦੈ,
ਸ਼ਰਤ ਹੈ ਕੰਮ ਨਾ ਕੋਈ ਊਲ ਜਲੂਲ ਕਰੋ ।

ਲੋਕਾਂ ਦੇ ਰਾਹਾਂ ਵਿਚ ਖ਼ਾਰ ਖਲਾਰੋ ਨਾ,
ਕਰ ਸਕਦੇ ਹੋ ਤਾਂ ਖ਼ਾਰਾਂ ਨੂੰ ਫੁਲ ਕਰੋ ।

# 6

ਲੋਕਾਂ ਨੂੰ ਅਜ ਕੀ ਹੋਇਆ ਏ
ਇਹ ਜ਼ਹਿਰ ਕਦੋਂ ਕਿਸ ਚੋਇਆ ਏ

ਭਾਈ ਨੇ ਉਠ ਕੇ ਭਾਈ ਨੂੰ
ਨੇਜ਼ੇ ਦੇ ਵਿਚ ਪਰੋਇਆ ਏ।

ਹੋਣੀ ਕੀ ਯਾਰੋ ਵਰਤ ਗਈ,
ਸੱਜੇ ਨੇ ਖੱਬਾ ਕੋਹਿਆ ਏ।

ਲਹੂਆਂ ਵਿਚ ਲਾਲੀ ਲਭਦੀ ਨਹੀਂ,
ਇੰਜ ਨਫ਼ਰਤ ਖਾਰ ਨੇ ਧੋਇਆ ਏ।

ਹਰ ਪਾਸੇ ਹੀ ਹਰ ਬੰਦੇ ਵਿਚ,
ਅੰਤਾਂ ਦਾ ਕਹਿਰ ਸਮੋਇਆਂ ਏ।

ਜ਼ਖਮੀ ਹੈ ਧਰਤੀ ਹਰ ਨੁਕਰੋਂ,
ਆਕਾਸ਼ ਵੀ ਭੁਬੀ ਰੋਇਆ ਏ।

ਨਾ ਦਇਆ ਰਹੀ ਨਾ ਧਰਮ ਰਿਹਾ,
ਕੀਕਰ ਅਸਮਾਨ ਖਲੋਇਆ ਏ।

ਚੋਤਰਫੀਂ ਰਾਜ ਹਨੇਰੇ ਦਾ,
ਚਾਨਣ ਅਜ ਮੂੰਹ ਲਕੋਇਆ ਏ।

ਕਿਸ ਘੁਗੀਂ ਵੱਸਦੇ ਸ਼ਹਿਰਾਂ ਵਿਚ,
ਫੁਟ ਚੰਦਰੀ ਦਾ ਬੀਂ ਬੋਇਆ ਏ।

ਦੱਸ ਕਿੱਥੇ ਕੋਈ ਪੈਰ ਧਰੇ,
ਹਰ ਥਾਂ ਹੀ ਡੂੰਘਾ ਟੋਇਆ ਏ।

ਅਮਰੀਕ ਤੇ ਵੀ ਇਤਬਾਰ ਨਹੀਂ,
ਵਿਸ਼ਵਾਸ ਹੀ ਜਿਊਂਦਾ ਮੋਇਆ ਏ।

# 7

ਜ਼ਿੰਦਗੀ ਜੈਸੀ ਵੀ ਹੈ ਕੱਟ ਜਾਏ ਗੀ ।
ਜੋ ਰੁਕਾਵਟ ਆਏ ਗੀ ਹੱਟ ਜਾਏ ਗੀ ।

ਨਿਖਰਨੈ ਆਕਾਸ਼ ਨੇ ਆਖਰ ਨੂੰ ਫਿਰ,
ਸ਼ਿੱਦਤੇ - ਤੂਫ਼ਾਨ ਜਾਂ ਘਟ ਜਾਏ ਗੀ ।

ਜੇ ਮੁੱਹਬਤ ਜ਼ਿੰਦਗੀ ਵਿਚ ਨਾ ਰਹੀ,
ਆਸਮਾਂ ਜਾਂ ਇਹ ਜ਼ਮੀਂ ਫੱਟ ਜਾਏ ਗੀ।

ਹੌਸਲੇ ਦੇ ਨਾਲ ਜੋ ਡਟਿਆ ਰਹੇ,
ਹਰ ਗ਼ਮੀ ਖੁਸ਼ੀਆਂ ਦੇ ਵਿਚ ਵੱਟ ਜਾਏ ਗੀ

ਕੋਈ ਮੁਸ਼ਕਲ ਵੀ ਕਿਤੇ ਰਹਿਣੀ ਨਹੀਂ,
ਜਦ ਲੁਕਾਈ ਇਕ ਜਗਾਹ ਡੱਟ ਜਾਏ ਗੀ।

ਜਿਸ ਜਵਾਨੀ ਜਰ ਲਿਆ ਜੋਸ਼ੇ ਜਨੂੰ,
ਉਹ ਜਵਾਨੀ ਕੁਝ ਨਾ ਕੁਝ ਖੱਟ ਜਾਏ ਗੀ।

## 8

ਕੈਸੇ ਇਹ ਮਿੱਤਰ ਪਿਆਰੇ ਨੇ ।
ਸਾਰੇ ਹੀ ਗਰਜ਼ਾਂ ਮਾਰੇ ਨੇ ।
ਝੂਠਾ ਪਿਆਰ ਜਤਾਣ ਲਈ,
ਨਿਤ ਕਰਦੇ ਚੋਜ ਨਿਆਰੇ ਨੇ ।
ਉਪਰੋਂ ਦਿੱਸਣ, ਹਿਤੈਸ਼ੀ ਐਪਰ,
ਅੰਦਰੋਂ ਸਭ ਹਤਿਆਰੇ ਨੇ ।
ਦਿਲ ਇਹਨਾਂ ਦੇ ਘੁੱਪ ਹਨੇਰੇ,
ਵੇਖਣ ਨੂੰ ਉਜਿਆਰੇ ਨੇ ।
ਹੱਥ ਇਹਨਾਂ ਦੇ ਕੋਮਲ ਕੋਮਲ,
ਲੱਗਿਆਂ ਬਹੁਤ ਕਰਾਰੇ ਨੇ ।
ਸ਼ਕਲ ਇਹਨਾਂ ਦੀ ਕਲੀਆਂ ਵਰਗੀ,
ਛੂਹੋ ਤਾਂ ਅੰਗਿਆਰੇ ਨੇ ।
ਕੰਡਿਆਂ ਵਰਗੀਆਂ ਨੋਕਾਂ, ਜਿਨ੍ਹਾਂ
ਦਾਮਨ ਕਈ ਲੰਗਾਰੇ ਨੇ ।
ਅਜ ਜਮਾਨਾਂ ਐਸਾ ਆਇਆ,
ਨਕਲੀ ਭਾਈ - ਚਾਰੇ ਨੇ ।
ਲੁੱਕੀਆਂ ਨੇ ਅਜ ਚਾਨਣ-ਕਿਰਨਾਂ,
ਪਸਰੇ ਘੁਪ ਅੰਧਿਆਰੇ ਨੇ ।
ਦੁੱਧ ਪਿਲਾਇਆਂ ਮਿੱਤ ਨਾ ਹੁੰਦੇ,
ਜ਼ਹਿਰਾਂ ਦੇ ਵਣਜਾਰੇ ਨੇ ।
ਉਹ ਕੈਸੇ ਸਨ ਯਾਰਾਂ ਖਾਤਰ,
ਸੀਸ ਜਿਨ੍ਹਾਂ ਨੇ ਵਾਰੇ ਨੇ ।
ਬਹੁਤ ਆਵਾਜ਼ਾਂ ਦਿਤੀਆਂ ਐਪਰ
ਮਿਲੇ ਨਾ ਕਿਤੋਂ ਹੁੰਗਾਰੇ ਨੇ ।

## 9

ਮਿਰੇ ਮਰਨ ਤੋਂ ਬਾਦ ਰੋਇਆ ਨਾ ਕਰਨਾ।
ਤੇ ਰੋ ਰੋ ਕੇ ਦਾਮਨ ਭਿਗੋਇਆ ਨਾ ਕਰਨਾ।

ਖ਼ੁਸ਼ੀ ਨਾਲ ਜੀਵਨ ਬਸਰ ਕਰਨਾ ਅਪਣਾ,
ਕਿ ਯਾਦਾਂ ਚ' ਗ਼ਮਗੀਨ ਹੋਇਆ ਨਾ ਕਰਨਾ।

ਨਹੀਂ ਮੋਇਆਂ ਦੇ ਨਾਲ ਮਰ ਸਕਦਾ ਕੋਈ,
ਖਇਆਲਾਂ ਦੀ ਦੁਨੀਆਂ 'ਚ ਖੋਇਆ ਨਾ ਕਰਨਾ।

ਕਰੀਂ ਅਪਣੇ ਮਨ ਦੀ ਹਰਿਕ ਰੀਝ ਪੂਰੀ,
ਕਿਸੇ ਸ਼ੌਕ ਨੂੰ ਵੀ ਲਕੋਇਆ ਨਾ ਕਰਨਾ।

ਜੋ ਤੁਰ ਜਾਣ ਇਕ ਵਾਰ ਮੁੜ ਕੇ ਨਾ ਆਉਂਦੇ,
ਉਡੀਕਾ 'ਚ ਰਾਹੀਂ ਖਲੋਇਆ ਨਾ ਕਰਨਾ।

ਗ਼ਮਾਂ ਦਾ ਬਲੋਣਾ ਤੇ ਝੋਰੇ ਮਧਾਣੀ,
ਉਮਰ ਭਰ ਇਹ ਬਹਿਕੇ ਬਲੋਇਆ ਨਾ ਕਰਨਾ

ਜੋ ਗ਼ਮ-ਗੀਤ ਕਠਿਆ ਨੇ ਬਹਿ ਬਹਿ ਕੇ ਗਾਏ,
ਤੂੰ ਕੱਲਿਆਂ ਹੀ ਉਹ ਗੀਤ ਛੋਹਿਆ ਨਾ ਕਰਨਾ।

ਮੜ੍ਹੀ ਮੇਰੇ ਕੋਲੋਂ ਜੇ ਲੰਘਣਾ ਹੀ ਪੈ ਜੈ,
ਤਾਂ ਪਲਕਾਂ ਦੇ ਬੂਹਿਆ ਨੂੰ ਢੋਇਆ ਨਾ ਕਰਨਾ।

ਜੋ ਗਲ ਪਾਇਆਂ ਅਮਰੀਕ ਦੀ ਯਾਦ ਆਵੇ,
ਕੋਈ ਹਾਰ ਐਸਾ ਪਰੋਇਆ ਨਾ ਕਰਨਾ।

## 10

ਅਸੀਂ ਨਹੀਂ ਹਾਂ ਦਿਲ ਦੇ ਮਾੜੇ ਸਾਡੇ ਤੇ ਇਤਬਾਰ ਕਰੋ ।
ਮਰ ਜਾਂਦੇ ਹਾਂ ਨਾਲ ਇਸ਼ਾਰੇ ਖੰਜਰ ਦਾ ਨਾ ਵਾਰ ਕਰੋ ।

ਸ਼ਾਮ ਸਵੇਰੇ ਉਠਦੇ ਬਹਿੰਦੇ ਖੈਰ ਤੁਸਾਂ ਦੀ ਮੰਗਦੇ ਹਾਂ,
ਸਾਡੇ ਸੰਗ ਬੀਤੇ ਜੋ ਬੀਤੇ ਤੁਸੀਂ ਤਾਂ ਮੌਜ ਬਹਾਰ ਕਰੋ ।

ਹਿਜਰਾਂ ਦੇ ਸਹਿਰਾਵੀਂ ਚਾਹੇ ਅਸੀਂ ਭਟਕਦੇ ਮਰ ਜਾਈਏ,
ਤੁਸੀਂ ਤਾਂ ਜਾਮ ਵਸਲ ਦਾ ਪੀ ਕੇ ਰੂਹਾਂ ਠੰਢੀਆਂ ਠਾਰ ਕਰੋ ।

ਗ਼ਮ ਦੀ ਮਹਿਕ ਸਦੀਵੀ ਸਾਨੂੰ ਮਿਲੀ ਏ ਧੁਰ ਦਰਗਾਹਾਂ ਤੋਂ,
ਸਦਾ ਤੁਸੀਂ ਰੰਗ ਰਲੀਆਂ ਮਾਣੋ, ਸੰਕਟ ਸਾਰੇ ਪਾਰ ਕਰੋ ।

ਸਾਡਾ ਜੀਵਨ ਟੋਇਆਂ ਟਿੱਬਿਆਂ ਭਰੀ ਅਜੇਹੀ ਧਰਤੀ ਏ,
ਕਿਸ ਨੂੰ ਕਹੀਏ ਇਸ ਧਰਤੀ ਨੂੰ ਪੱਧਰੀ ਤੇ ਹਮਵਾਰ ਕਰੋ ।

ਹਰ ਦੀਪਕ ਨੇ ਸਦਾ ਅਸਾਨੂੰ ਵੰਡਿਆ ਘੋਰ ਹਨੇਰਾ ਏ,
ਚਾਨਣ ਦੇ ਹੇ ਅਨਮੁੱਕ ਸੋਮੇਂ ਕਿਰਨਾਂ ਦਾਨ ਦੋ ਚਾਰ ਕਰੋ ।

ਕਦਮ ਕਦਮ ਤੇ ਹਾਰਾਂ ਸਾਨੂੰ ਅਗੋਂ ਹੋ ਕੇ ਮਿਲੀਆਂ ਨੇ,
ਰਹੇ ਤੁਹਾਡੀ ਜਿੱਤ ਹਮੇਸ਼ਾ ਸਾਡੀ ਜਿੱਤ ਵੀ ਹਾਰ ਕਰੋ ।

ਸਾਡੇ ਗ਼ਮਾਂ ਦੇ ਲੱਦਿਆਂ ਊਠਾਂ ਨੀਵੇਂ ਬੂਹਿਉਂ ਲੰਘਣਾਂ ਨਹੀਂ
ਸਾਨੂੰ ਕੋਲ ਜੇ ਸੱਦਣਾਂ ਚਾਹੋ ਉੱਚੇ ਹੋਰ ਦੁਆਰ ਕਰੋ ।

## 11

ਚਾਰ ਦਿਨ ਦੀ ਚਾਨਣੀ ਆ ਸੱਜਣਾਂ ਰਲ ਮਾਣੀਏ ।
ਫੇਰ ਜੋ ਹਾਲਾਤ ਹੋਵਣ ਹੱਸਦਿਆਂ ਪਰਵਾਣੀਏ ।

ਨਫ਼ਰਤਾਂ ਦੀ ਧੁੱਪ ਅਸਾਨੂੰ ਝੁਲਸ ਨਾ ਦੇਵੇ ਕਿਤੇ,
ਪਿਆਰ ਦੀ ਚਾਦਰ ਸਿਰਾਂ ਤੇ ਲੰਮੀ ਕਰ ਕੇ ਤਾਣੀਏ ।

ਸਾਰਿਆਂ ਫੁੱਲਾਂ ਨੇ ਹੀ ਰਲ ਕੇ ਸਜਾਇਐ ਬਾਗ਼ ਨੂੰ,
ਇਕ ਦੂਜੇ ਦਾ ਸੁਹੱਪਣ ਜਾਣੀਏ ਪਹਿਚਾਣੀਏ ।

ਦੁੱਖ ਸੱਖ ਹੋਵਣ ਸਰੀਰਾਂ ਨਾਲ ਸਾਰੇ ਉਮਰ ਵਿਚ
ਦੁੱਖ ਨੂੰ ਹਰ ਸੁੱਖ ਦੀ ਕੁੰਜੀ ਹੀ ਕਰ ਕੇ ਜਾਣੀਏ ।

ਆਓ ਰਲ ਮਿਲ ਕੇ ਰਹੋ ਝਗੜੇ ਨਹੀਂ ਖਿੱਝੋ ਨਹੀਂ
ਦੁਧ ਜਿਉਂ ਇਕਮਿਕ ਹੋ ਰਹਿੰਦੈ ਰਲ ਕੇ ਪਾਣੀਏ ।

ਨੁਕਸ ਹਰ ਇਕ ਵਿਚ ਨੇ ਨੁਕਸਾਂ ਬਿਨਾਂ ਕੋਈ ਨਹੀਂ
ਗੁਣ ਹੀ ਗਿਣੀਏ ਨੁਕਸ ਹੀ ਨਾ ਹਰ ਕਿਸੇ ਦੇ ਛਾਣੀਏ ।

ਗਲ ਸਦਾ ਉਹੀ ਕਰੋ ਜੋ ਲੋਕ ਹਿਤ ਦੀ ਗਲ ਹੈ,
ਅਪਣੇ ਹਿਤ ਸਾਹਵੇਂ ਨਾ ਰਖੋ ਰੱਖਦੇ ਜਿਉਂ ਬਾਣੀਏ ।

ਸਾਥ ਇਕ ਦੂਜੇ ਦਾ ਦਈਏ ਫਿਰ ਕੋਈ ਔਕੜ ਨਹੀਂ,
ਇੱਕ ਹਾਂ ਅਮਰੀਕ ਆਓ ਉਚਾ ਚੜ੍ਹ ਐਲਾਨੀਏ ।

## 12

ਫੁੱਟ ਜਾਏ ਦੁੱਧ ਤਾਂ ਨਹੀਂ ਜੰਮਦਾ।
ਥਿੜਕ ਜਾਏ ਮਨ ਕਦੇ ਨਹੀਂ ਥੰਮਦਾ।

ਉਤਰ ਜਾਏ ਗਾ ਨਸ਼ਾ ਕੱਚਾ ਹੀ ਹੈ,
ਪੀ ਲਵੋ ਪੀਪਾ ਹੀ ਚਾਹੇ ਰੰਮ ਦਾ।

ਜਿਸਦੀ ਸੂਰਤ ਹੈ ਮਗਰ ਸੀਰਤ ਨਹੀਂ,
ਕੀ ਕਰੇ ਗਾ ਕੋਈ ਚਿੱਟੇ ਚੰਮ ਦਾ।

ਮਿਲ ਗਈ ਤਾਕਤ ਦਾ ਮਾਰੋ ਦੱਮ ਨਹੀਂ,
ਕੀ ਭਰੋਸਾ ਆਉਂਦੇ ਜਾਂਦੇ ਦੱਮ ਦਾ।

ਲੋੜ ਵੇਲੇ ਕੰਮ ਜੋ ਆਉਂਦਾ ਨਹੀਂ,
ਯਾਰ ਦੱਸੋ ਉਹ ਹੈ ਕਿਹੜੇ ਕੰਮ ਦਾ ?

ਅਪਣੀ ਚਾਲੇ ਤੁਰਿਆ ਰਹੁ ਅਮਰੀਕ ਤੂੰ,
ਬਹੁਤ ਲੰਮਾ ਰਾਹ ਹੈ ਤੇਰੇ ਗ਼ਮ ਦਾ।

## 13

ਕੀ ਕਰਨਾ ਏ ਰੱਬ ਨੇ ਸਭ ਕੁਝ ਆਪ ਕਰੋ ।
ਆਪੇ ਅਪਣੇ ਸਾਰੇ ਦੁਖ ਸੰਤਾਪ ਹਰੋ ।

ਪੱਥਰ ਦੇ ਭਗਵਾਨਾਂ ਕੁਝ ਨਹੀਂ ਦੇ ਸਕਣਾ,
ਅਪਣੇ ਆਤਮ ਬਲ ਦਾ ਨਿਤ ਉੱਠ ਜਾਪ ਕਰੋ ।

ਸੰਘਰਸ਼ਾਂ ਚੋਂ ਭਾਗ ਬੰਦੇ ਦੇ ਬਣਦੇ ਨੇ
ਮੰਦ ਭਾਗਾਂ ਦਾ ਝੂਰ ਝੂਰ ਨਾ ਵਿਰਲਾਪ ਕਰੋ,

ਦਿਲ ਦੇਵਣ ਤੋਂ ਪਹਿਲਾਂ ਪੂਰਾ ਸੋਚ ਲਵੋ,
ਦੇ ਬੈਠੋ ਤਾਂ ਫੇਰ ਨਾ ਪਸ਼ਚਾਤਾਪ ਕਰੋ ।

ਗੱਲੀਂ ਬਾਤੀਂ ਸਾਰੇ ਹੀ ਪਰਵਾਨੇ ਨੇ,
ਸ਼ਮ੍ਹਾਂ ਜਲੇ ਤਾਂ ਫੇਰ ਵਫ਼ਾ ਦਾ ਮਾਪ ਕਰੋ ।

ਜੀਵਨ ਵਿਚ ਜੇ ਹੋਰ ਨਹੀਂ ਕੁਝ ਕਰ ਸਕਦੇ,
ਵਿਛੜੀਆਂ ਰੂਹਾਂ ਦਾ ਮੇਲ ਮਿਲਾਪ ਕਰੋ ।

## 14

ਅਸਾਂ ਓਸੇ ਜਨੂਨੇ ਇਸ਼ਕ ਦਾ ਧੰਨਵਾਦ ਕਰਨਾ ਹੈ।
ਬਣਾ ਦੇ ਖਾਕ ਨੂੰ ਸੋਨਾ ਉਹ ਮਸਲਾ ਯਾਦ ਕਰਨਾ ਹੈ

ਗੁਲਿਸਤਾਨਾਂ 'ਚ ਇਹ ਰੌਣਕ ਖ਼ਿਜ਼ਾ ਵਿਚ ਰੌ ਬਹਾਰਾਂ ਦੀ,
ਕਰਿਸ਼ਮਾ ਇਸ਼ਕ ਦੈ ਜਿਸ ਨੇ ਜਹਾਂ ਆਬਾਦ ਕਰਨਾ ਹੈ।

ਗੁਨਾਹ ਜੋ ਇਸ਼ਕ ਨੂੰ ਆਖੇ ਅਸਲ ਵਿਚ ਖ਼ੁਦ ਗੁਨਾਹੀ ਏ,
ਬਿਨਾਂ ਇਸਦੇ ਮਨੁਖਾ ਜਨਮ ਜਿਉਂ ਬਰਬਾਦ ਕਰਨਾ ਹੈ।

ਇਹ ਮਸਲਾ ਸਦ ਨਵੈਂ ਚਾਹੇ ਸ਼ੁਰੂ ਹੈ ਆਦਿ ਤੋਂ ਹੋਇਆ,
ਹਸ਼ਰ ਤਕ ਮੁਸ਼ਕਲਾਂ ਸਭਨਾਂ ਤੋਂ ਇਸ ਆਜ਼ਾਦ ਕਰਨਾ ਹੈ।

ਇਹ ਹਰ ਜੀਵਨ ਦੇ ਨੇਰੇ ਪੱਖ ਨੂੰ ਹੈ ਰੌਸ਼ਨੀ ਦੇਂਦਾ,
ਤੇ ਹਰ ਮੁਸ਼ਕਿਲ ਜ਼ੁਬਾ ਦਾ ਏਸ ਹੀ ਅਨੁਵਾਦ ਕਰਨਾ ਹੈ।

ਨਾ ਹੋਵੇ ਇਸ਼ਕ ਤਾਂ ਕੁਰਬਾਨ ਹੋਣਾ ਹੀ ਅਸੰਭਵ ਹੈ,
ਬਿਨਾ ਕੁਰਬਾਨੀਓਂ ਫੋਕਾ ਸਭੀ ਸੰਵਾਦ ਕਰਨਾ ਹੈ,

ਖ਼ੁਦਾ ਦੇ ਇਸ਼ਕ ਹੀ ਕੀਤਾ ਏ ਪੈਦਾ ਇਸ ਖ਼ੁਦਾਈ ਨੂੰ,
ਤੇ ਉਸਦੇ ਬੰਦਿਆਂ ਦਾ ਇਸ਼ਕ ਇਸ ਨੂੰ ਸ਼ਾਦ ਕਰਨਾ ਹੈ।

ਕੋਈ ਕੁਝ ਵੀ ਕਹੇ ਅਮਰੀਕ ਤਾਂ ਐਲਾਨੀਆ ਕਹਿੰਦੈ,
ਆਖ਼ੀਰੀ ਇਸ਼ਕ ਹੀ ਸਾਰਾ ਜਹਾਂ ਵਿਸਮਾਦ ਕਰਨਾ ਹੈ।

## 15

ਕੱਲਿਆਂ ਦਰਯਾ-ਏ ਗ਼ਮ ਤਰਿਆ ਨਹੀਂ ਜਾਣਾ ।
ਕੱਲਿਆਂ ਜ਼ੁਲਮੋ ਸਿਤਮ ਜਰਿਆ ਨਹੀਂ ਜਾਣਾਂ ।

ਹਰ ਸੁਬ੍ਹਾ ਜਿਸ ਦੇ ਬਿਨਾਂ ਗੂੜ੍ਹੀ ਹਨੇਰੀ ਸ਼ਾਮ ਹੈ,
ਯਾਰ ਬਿਨ ਇਹ ਜ਼ਖਮੇ ਦਿਲ ਭਰਿਆ ਨਹੀਂ ਜਾਣਾ ।

ਕੀ ਸੁਣਾਵਾਂ ਹਾਲੇ-ਦਿਲ ਲੋਕਾਂ ਨੂੰ ਮੈਂ ਇਸ ਉਮਰ ਵਿਚ,
ਵਕਤ ਦਾ ਪੰਛੀ ਤੇ ਹੁਣ ਫੜਿਆ ਨਹੀਂ ਜਾਣਾ ।

ਚੁੱਪ ਕਰ ਜਾਵਣ ਗੇ ਆਖਰ ਰੋਂਦਿਆਂ ਕੁਰਲਾਂਦਿਆਂ,
ਕਹਿਣ ਗੇ ਮਰਿਆਂ ਦੇ ਸੰਗ ਮਰਿਆ ਨਹੀਂ ਜਾਣਾ ।

ਯਾਦ ਦੀ ਲੈ ਕੇ ਰਜ਼ਾਈ ਖੂੰਜਿਆਂ ਵਿਚ ਬੈਠੀਏ ,
ਹਿਜਰ-ਠੰਢ ਵਿਚ ਉਮਰ ਭਰ ਠਰਿਆ ਨਹੀਂ ਜਾਣਾ ।

ਸਜਣਾਂ ਬਾਰੇ ਅਸੀਂ ਕੁਝ ਸੋਚੀਏ ਕੁਝ ਆਖੀਏ,
ਇਹ ਗੁਨਾਹ ਸਾਡੇ ਤੋਂ ਹੁਣ ਕਰਿਆ ਨਹੀਂ ਜਾਣਾ ।

## 16

ਏਸ ਸ਼ਹਿਰ ਦੇ ਸਾਰੇ ਲੋਕ।
ਗ਼ਰਜ਼ਾਂ ਦੇ ਵਣਜਾਰੇ ਲੋਕ।
ਪਿਆਰ ਮੁਹੱਬਤ ਇਹ ਨਾ ਜਾਣਨ
ਜਨਮਾਂ ਦੇ ਦੁਖਿਆਰੇ ਲੋਕ।
ਦਿਲ ਇਹਨਾਂ ਦੇ ਪਥਰਾਂ ਵਰਗੇ,
ਦਿੱਸਣ ਬਹੁਤ ਪਿਆਰੇ ਲੋਕ।
ਅੰਦਰੋਂ ਗੂਹੜੇ ਕਾਲੇ ਰੰਗ ਦੇ,
ਬਾਹਰੋਂ ਪਰ ਉਜਿਆਰੇ ਲੋਕ।
ਇਹ ਨਾ ਬਖਸ਼ਣ ਕਿਸੇ ਨੂੰ ਉੱਕਾ,
ਮਿਤਰਾਂ ਦੇ ਹਤਿਆਰੇ ਲੋਕ।
ਮਾਨਵਤਾ ਦੇ ਵੈਰੀ ਫਿਰਦੇ,
ਹਥੀਂ ਪਕੜ ਦੋ ਧਾਰੇ ਲੋਕ।
ਇਕ ਪਲ ਤੋਲਾ ਇਕ ਪਲ ਮਾਸਾ,
ਬਿਲਕੁਲ ਬੇ ਇਤਬਾਰੇ ਲੋਕ।
ਹੱਥ ਫੜ ਦੀਵਾ ਖੂਹੇ ਡਿੱਗਣ,
ਸਮਝ ਮੇਰੀ ਤੋਂ ਬਾਹਰੇ ਲੋਕ।
ਸੀਨੇ ਵਿਚ ਅੰਗਿਆਰੇ ਪਾਲਣ,
ਕਰਦੇ ਪਰ ਜਲਧਾਰੇ ਲੋਕ।

## 17

ਸੱਜਣਾਂ ਸਦਕਾ ਮੈਂ ਸਭ ਕੁਝ ਵਾਰਿਆ ।
ਨਾਲ ਗੱਲਾਂ ਸੱਜਣਾਂ ਪਰ ਸਾਰਿਆ ।
ਦਿਲ ਨੂੰ ਕੇਵਲ ਇਕ ਖਡੌਣਾਂ ਜਾਣ ਕੇ,
ਖੇਡਿਆ ਕੁਝ ਪਲ ਵਗਾਹ ਕੇ ਮਾਰਿਆ ।
ਇਸ਼ਕ ਸਾਨੂੰ ਮਿਲ ਗਿਆ ਐਵੇਂ ਨਹੀਂ,
ਮੁੱਲ ਮਹਿੰਗਾ ਹੈ ਅਸਾਂ ਨੇ ਤਾਰਿਆ ।
ਅੱਗ ਦੇ ਸਾੜਨ ਦਾ ਸਾਨੂੰ ਗ਼ਮ ਨਹੀਂ,
ਬਰਫ਼ ਨੇ ਵੀ ਨਾ ਕਲੇਜਾ ਠਾਰਿਆ ।
ਛਾਨਣੀ ਦੇ ਵਾਂਗ ਸੀਨਾ ਹੋ ਗਿਆ,
ਬੇ-ਵਫਾ ਕਹਿ ਕੇ ਜਦੋਂ ਦੁਰਕਾਰਿਆ ।
ਕਿਤਨੀ ਮਿਹਨਤ ਨਾਲ ਬਣਿਆ ਫੁਲ ਸੀ,
ਇਹ ਨਾ ਤੋੜਨ ਵਾਲਿਆਂ ਵੀਚਾਰਿਆ ।
ਕਿਸ ਤਰਾਂ ਨੰਗੇਜ ਅਪਣਾ ਢਕ ਲਵਾਂ,
ਕੰਡਿਆਂ ਤਨ ਮਨ ਮਿਰਾ ਲੰਗਾਰਿਆ ।
ਕੋਲ ਜਿਸ ਦੇ ਦੁਖ ਲੈਂਦੇ ਫੋਲ ਸਾਂ,
ਓਸ ਭੈੜੇ ਵੀ ਨਹੀਂ ਪੁਚਕਾਰਿਆ ।
ਆਖਿਆ ਸਭ ਨੇ ਕਿ ਤੂੰ ਹਰਜਾਈ ਹੈਂ,
ਫ਼ਿਰ ਵੀ ਮਨ ਤੇਰੇ ਤੇ ਹੀ ਖਲਿਹਾਰਿਆ ।
ਦੁੱਧ ਪਾ ਪਾ ਕੇ ਧਰੇਕਾਂ ਪਾਲੀਆਂ ।
ਪਰ ਕੁੜਿਤਣ ਨਾ ਗਈ ਮੈਂ ਹਾਰਿਆ ।

## 18

ਯਾਰ ਮੈਨੂੰ ਇਸ ਤਰ੍ਹਾਂ ਹੀ ਰਹਿਣ ਦੇ।
ਹੋਰ ਪਲ ਭਰ ਕੋਲ ਅਪਣੇ ਬਹਿਣ ਦੇ।

ਫਿਰ ਸਮਾਂ ਸ਼ਾਇਦ ਅਜੇਹਾ ਨਾ ਮਿਲੇ,
ਅਜ ਹੀ ਅਫਸਾਨੇ ਦਿਲਾਂ ਦੇ ਕਹਿਣ ਦੇ।

ਜ਼ਿੰਦਗੀ ਦੀ ਰੌ ਜਦੋਂ ਤਕ ਚਲ ਰਹੀ,
ਦਿਲ ਮਿਰੇ ਨੂੰ ਗ਼ਮ ਥਪੇੜੇ ਸਹਿਣ ਦੇ।

ਹੋ ਰਿਹੈ ਹੌਲਾ ਮਿਰਾ ਦਿਲ ਰੋਕ ਨਾ,
ਮੇਰਿਆਂ ਹੰਝੂਆਂ ਨੂੰ ਹਾਲੇ ਵਹਿਣ ਦੇ।

ਜ਼ਿੰਦਗੀ ਜੋ ਰਾਜ਼ ਬਣ ਕੇ ਰਹਿ ਗਈ,
ਅਜ ਜ਼ਰਾ ਇਸ ਤੋਂ ਵੀ ਪਰਦਾ ਲਹਿਣ ਦੇ।

ਉਮਰ ਹੁੰਦੀ ਜਾ ਰਹੀ ਏ ਬੇ ਵਫ਼ਾ,
ਚੈਣ ਦੇ ਸਾਹ ਹੁਣ ਤੇ ਇਕ ਦੋ ਲੈਣ ਦੇ।

ਨਜ਼ਰ ਜਿਸਨੇ ਪਲਟ 'ਤੀ ਕਾਇਆ ਮੇਰੀ,
ਇਹ ਨਜ਼ਰ ਮੇਰੇ ਤੇ ਕੁਝ ਚਿਰ ਪੈਣ ਦੇ।

ਪਿਆਰ ਨਾ ਬਦਨਾਮ ਹੋ ਜਾਏ ਕਿਤੇ,
ਕੰਡਿਆਂ ਦੇ ਨਾਲ ਕਲੀਆਂ ਖਹਿਣ ਦੇ।

# 19

ਭੁਲਾਇਆਂ ਵੀ ਭੁਲਣੀ ਨਹੀਂ ਯਾਦ ਤੇਰੀ ।
ਉਡੀਕਾਂ ਦੀ ਨਗਰੀ ਹੈ ਆਬਾਦ ਮੇਰੀ ।

ਬਸ ਇਕ ਆਸ ਤੇ ਦਿਨ ਗੁਜ਼ਰਦੇ ਨੇ ਜਾਂਦੇ,
ਕਦੀ ਤਾਂ ਸੁਣਨ ਗੇ ਉਹ ਫਰਿਆਦ ਮੇਰੀ ।

ਵਫ਼ਾ ਦੇ ਮਹੱਲ ਵਿਚ ਨਾ ਪੈ ਜਾਣ ਤੇੜਾਂ,
ਅਜੇ ਤਾਂ ਪਕੇਰੀ ਹੈ ਰੂ-ਦਾਦ ਮੇਰੀ ।

ਹੈ ਵਿਸ਼ਵਾਸ਼ ਪੂਰਾ ਕਿ ਬਿਨ ਦੀਦ ਤੇਰੀ,
ਕਦੀ ਰੂਹ ਨਾ ਹੋਵੇ ਗੀ ਆਜ਼ਾਦ ਮੇਰੀ ।

ਤਿਰੇ ਵਹਿਦੇ ਜਿਉਂ ਰੈਣ ਕਾਲੀ 'ਚ ਤਾਰੇ,
ਨਾ ਹੁੰਦੇ ਤਾਂ ਉਮਰਾ ਸੀ ਬਰਬਾਦ ਮੇਰੀ ।

ਬੜੀ ਬਾ ਅਸਰ ਸੀ ਨਜ਼ਰ ਕੀਮਯਾਈ,
ਕਿ ਜਨਮਾਂ ਦੀ ਧੋਤੀ ਗਈ ਗਾਦ ਮੇਰੀ ।

ਤੇਰੀ ਦੀਦ ਹੱਜ ਤੇ ਹੈ ਦਰ ਤੇਰਾ ਕਾਬਾ,
ਜੇ ਆਵੇ ਤਾਂ ਜਿੰਦ ਹੋਵੇ ਵਿਸਮਾਦ ਮੇਰੀ ।

ਤੇਰੇ ਵਾਸਤੇ ਮੇਰੀ ਜਾਂ ਤਕ ਹੈ ਹਾਜ਼ਿਰ,
ਕਰੇ ਗਾ ਕੀ ਹੁਣ ਰੀਸ ਫ਼ਰਿਹਾਦ ਮੇਰੀ ।

# 20

ਅਜ ਮਰੀਜ਼ੇ ਗ਼ਮ ਦੀ ਕੁਝ ਐਸੀ ਹੀ ਹਾਲਤ ਬਣ ਗਈ।
ਦਰਦ ਦਾਰੂ ਹੋ ਗਿਆ ਤਕਲੀਫ਼ ਰਾਹਤ ਬਣ ਗਈ।

ਹਰ ਮੇਰੀ ਨਾਕਾਮਿਆਬੀ ਨੇ ਵਖਾਇਆ ਰਾਹ ਨਵਾਂ,
ਬੱਸ ਨਿਰਾਸ਼ਾ ਹੀ ਮਿਰੇ ਜੀਵਨ ਦੀ ਚਾਹਤ ਬਣ ਗਈ।

ਬੇ ਵਫ਼ਾ ਲੋਕਾਂ ਬਣਾਇਆ ਮਨ ਮੇਰਾ ਪੱਥਰ ਜਿਹਾ,
ਅਜ ਮਿਰੇ ਜਜ਼ਬਾਤ ਦੀ ਰੂਹ ਜਿਉਂ ਬਗ਼ਾਵਤ ਬਣ ਗਈ।

ਆਪਣੇ ਪੈਰਾਂ ਤੇ ਖੜਾ ਹੋਣਾ ਜਦੋਂ ਮੈਂ ਸੋਚਿਆ,
ਹਰ ਮੁਸੀਬਤ ਸਫ਼ਲਤਾਵਾਂ ਦੀ ਜ਼ਮਾਨਤ ਬਣ ਗਈ।

ਬਹਿ ਗਿਆਂ ਕੱਲਾ ਹੀ ਯਾਦਾਂ ਦੀ ਪਟਾਰੀ ਖੋਲ੍ਹ ਕੇ,
ਵਿਛੜਣਾਂ ਵੀ ਵਕਤ ਦੀ ਸਮਝੋ ਨਜ਼ਾਕਤ ਬਣ ਗਈ।

ਠੰਢੀਆਂ ਤੱਤੀਆਂ ਹਵਾਵਾਂ ਚਲਦੀਆਂ ਦਾ ਡਰ ਨਹੀਂ,
ਹਰ ਹਨੇਰੀ ਸਿਰ ਤੇ ਝੱਲਣ ਦੀ ਹੈ ਆਦਤ ਬਣ ਗਈ।

ਆਪਣੇ ਜਦ ਵੀ ਮਿਲੇ ਪਾਸਾ ਹੀ ਲਾਹ ਕੇ ਲੈ ਗਏ,
ਬਚ ਰਿਹਾਂ ਗ਼ੈਰਾਂ ਦੇ ਸੰਗ ਜਦ ਦੀ ਸ਼ਨਾਖ਼ਤ ਬਣ ਗਈ

ਨਾ ਕਰੋ ਫਰਿਆਦ ਕਿਉਂ ਕਿ ਲਾਭ ਕੁਝ ਹੋਣਾ ਨਹੀਂ,
ਬੇ ਅਦਲ ਅਮਰੀਕ ਅਜ ਹਰ ਇਕ ਅਦਾਲਤ ਬਣ ਗਈ।

# 21

ਆਦਮੀ ਕਾਹਦਾ ਏ ਜਿਸ ਵਿਚ ਦਮ ਨਹੀਂ ।
ਗ਼ਜ਼ਲ ਨਾ ਸਮਝੋ ਕਿ ਜਿਸ ਵਿਚ ਗ਼ਮ ਨਹੀਂ ।

ਅੱਖ ਨਾ ਆਖੋ ਨਿਰਾ ਟੋਇਆ ਕਹੋ,
ਤੱਕ ਦੁਖੀ ਨੂੰ ਹੁੰਦੀ ਜੋ ਪੁਰ-ਨਮ ਨਹੀਂ ।

ਦਿਲ ਨਾ ਕੁਚਲੋ ਇਤਨਾ ਰਬ ਦੇ ਵਾਸਤੇ,
ਦਿਲ ਹੀ ਹੈ ਆਖਰ ਕਿਤੇ ਸ਼ਲਗਮ ਨਹੀਂ ।

ਉਹ ਜਗਾਹ ਅਸਲੋਂ ਹੀ ਸਹਿਰਾਵਾਂ ਜਿਹੀ,
ਜਿਸ ਜਗਾਹ ਬਿਰਹਾ ਦੀ ਜੇ ਸ਼ਬਨਮ ਨਹੀਂ ।

ਦੇ ਰਹੇ ਨੇ ਦਾਦ ਵਾਹ ਵਾਹ ਕਹਿ ਰਹੇ,
ਮੈਂ ਸੁਣਾਇਆ ਹਾਲੇ ਦਿਲ, ਸਰਗਮ ਨਹੀਂ ।

ਨਾਜ਼ਨੀਨੋ ! ਕੁਝ ਤੇ ਸੰਜਮ ਵਿਚ ਰਹੋ,
ਫਿਰ ਵੀ ਪੂਰਬ ਹੈ ਕਿਤੇ ਪੱਛਮ ਨਹੀਂ ।

ਜੀ ਲਵਾਂ ਗੇ ਸੋਚਿਐ ਮਜਬੂਰ ਹੋ,
ਯਾਦ ਸਾਡੇ ਕੋਲ ਏ, ਜੇ ਹਮਦਮ ਨਹੀਂ ।

ਨਜ਼ਰ ਵਿਚ ਬੀਤੇ ਨਜ਼ਾਰੇ ਵੱਸਦੇ,
ਡਰ ਨਹੀਂ ਜੇਕਰ ਬਣੀ ਐਲਬਮ ਨਹੀਂ ।

ਗ਼ਮ ਦੇ ਸਫ਼ਰਾਂ ਤੇ ਅਸੀਂ ਚਲਦੇ ਰਹੇ,
ਆਖਿਆ ਅਜ ਤਕ ਕਿਸੇ ਨੇ ਥੱਮ ਨਹੀਂ ।

ਸੂਰਮਾ ਬੱਸ ਉਹ ਹੀ ਗਿਣਿਆ ਜਾਏ ਗਾ,
ਔਕੜਾਂ ਸਾਹਵੇਂ ਜੋ ਖਾਂਦਾ ਖ਼ਮ ਨਹੀਂ ।

## 22

ਕਿਵੇਂ ਤੈਨੂੰ ਆਵੇ ਯਕੀਂ ਮੇਰੇ ਸੱਜਣਾਂ ।
ਕਿ ਜੀਣਾਂ ਤੇਰੇ ਬਿਨ ਨਹੀਂ ਮੇਰੇ ਸੱਜਣਾਂ ।

ਤੇਰਾ ਪਿਆਰ ਨਾੜਾਂ 'ਚ ਰਚਿਆ ਏ ਐਸਾ,
ਕਿ ਵਿਛੜਣ ਦੀ ਗਲ ਨ ਕਹੀਂ ਮੇਰੇ ਸੱਜਣਾਂ।

ਜ਼ਮਾਨੇ ਦੀ ਤੱਤੀ ਹਵਾ ਝੁਲਸ ਨਾ ਦੇ,
ਸਿਰੇ ਨੇੜੇ ਨੇੜੇ ਰਹੀਂ ਮੇਰੇ ਸੱਜਣਾਂ ।

ਕਈ ਜਨਮ ਫਿਰਦੇ ਰਹੇ ਤੈਨੂੰ ਲੱਭਦੇ,
ਲੈ ਬਾਹਾਂ 'ਚ ਹੁਣ ਤੇ ਬਹੀਂ ਮੇਰੇ ਸੱਜਣਾਂ ।

ਰਜ਼ਾ ਨੂੰ ਤੇਰੀ ਮੈਂ ਤਾਂ ਸੀ ਅਰਜ਼ ਕਰਨੀ,
ਮੇਰੇ ਨਾਲ ਦੁਖ ਸੁਖ ਸਹੀਂ ਮੇਰੇ ਸੱਜਣਾਂ ।

ਹੈ ਵੈਸੇ ਤਾਂ ਭਲੀਓ ਭਲੀ ਏਸ ਜਗ ਤੇ,
ਤੂੰ ਲੱਖਾਂ ਚੋਂ ਹੈ ਪਰ ਰੁਸੀਂ ਮੇਰੇ ਸੱਜਣਾਂ ।

ਤੇਰਾ ਸਾਥ ਪਾ ਸਵਰਗ ਦੀ ਆਸ ਭੁੱਲੀ,
ਮੇਰੇ ਵਲ ਨਾ ਕੰਡ ਹੁਣ ਕਰੀਂ ਮੇਰੇ ਸੱਜਣਾਂ।

ਤੇਰੀ ਨਜ਼ਰ ਜਨਮਾਂ ਦੀ ਤ੍ਰਿਸ਼ਨਾ ਮਿਟਾਈ,
ਨਾ ਇਸ ਵਿਚ ਆਵੇ ਕਮੀ ਮੇਰੇ ਸੱਜਣਾਂ ।

## 23

ਸਾਕੀਆ ਇਕ ਜਾਮ ਨਜ਼ਰ ਹੋਰ ਦੇ ।
ਰੰਜੋ-ਗ਼ਮ ਮੇਰੇ ਤੂੰ ਇਸ ਵਿਚ ਖੋਰ ਦੇ ।

ਰੌਣਕਾਂ ਆ ਜਾਣ ਇਕ ਦਮ ਮਹਿਫ਼ਲੀਂ
ਲੋਕ ਗੱਲਾਂ ਤੇਰੀਆਂ ਜਾਂ ਤੋਰਦੇ ।

ਹਰ ਅਦਾ ਤੇਰੀ ਤੋਂ ਮੈਂ ਕੁਰਬਾਨ ਹਾਂ,
ਜੋ ਹਨੇਰੀ ਰਾਤ ਨੂੰ ਕਰ ਭੋਰ ਦੇ ।

ਮੈ- ਕਸ਼ਾਂ ਨੂੰ ਹੋਰ ਕੁਝ ਨਹੀਂ ਚਾਹੀਦਾ,
ਬਸ ਤੂੰ ਪਾਸਾ ਵਲ ਅਸਾਡੇ ਫੇਰ ਦੇ ।

ਨਾਲ ਮਸਤੀ ਜਦ ਸੰਵਾਰੀ ਜ਼ੁਲਫ ਤੂੰ,
ਆ ਗਿਆ ਸਾਰਾ ਜਹਾਂ ਵਿਚ ਲੋਰ ਦੇ ।

ਪਿਆਰ ਤੇਰੇ ਦੇ ਸਹਾਰੇ ਉਡ ਰਹੀ,
ਇਸ ਪਤੰਗ ਨੂੰ ਹੋਰ ਢਿੱਲੀ ਡੋਰ ਦੇ ।

ਆਖਿਆ ਆਸ਼ਿਕ ਨੇ ਦੀਦਾਰੋਂ ਬਿਨਾਂ,
ਵਾਸਤਾ ਜੇ ਪਾਇਓ ਨਾ ਵਿਚ ਗੋਰ ਦੇ ।

ਤੂੰ ਕਹੇਂ ਕਿਉਂ ਲੋਕ ਕੱਠੇ ਹੋ ਗਏ ,
ਸਭ ਨੇ ਪਰਵਾਨੇ ਤੇਰੀ ਲਿਸ਼ਕੋਰ ਦੇ ।

ਮੈਂ ਉਡੀਕਾਂ ਵਿਚ ਖ਼ਲੋਤਾ ਰਹਿ ਗਿਆ,
ਲੰਘ ਗਏ ਕੋਲੋਂ ਦੀ ਪੂਰਾ ਜ਼ੋਰ ਦੇ ।

ਇਸ਼ਕ ਰਹਿਮਤ ਹੈ, ਨਹੀਂ ਦੀਵਾਨਗੀ,
ਰੋਸ਼ਨੀ ਹੈ ਵਿਚ ਹਨੇਰੇ ਘੋਰ ਦੇ ।

## 24

ਕੰਡਿਆਂ ਦੀ ਪੀੜ ਤਾਂ ਜਰਦਾ ਰਿਹਾਂ।
ਫੁੱਲ ਦੀ ਮਾਰੋਂ ਸਦਾ ਡਰਦਾ ਰਿਹਾਂ।

ਹੋਣੀਆਂ ਅਣ ਹੋਣੀਆਂ ਦੀ ਹਰ ਨਦੀ,
ਕੱਚਿਆਂ ਘੜਿਆਂ ਤੇ ਹੀ ਤਰਦਾ ਰਿਹਾਂ।

ਰੇਤਿਆਂ ਤੇ ਸੱਜਣਾਂ ਦੀ ਪੈੜ ਨੂੰ,
ਜਤਣ ਭਾਲਣ ਦੀ ਸਦਾ ਕਰਦਾ ਰਿਹਾਂ।

ਹਰ ਮੁਸੀਬਤ ਨੂੰ ਜੀ ਆਇਆਂ ਆਖਿਆ,
ਨਾਲ ਚਾਵਾਂ ਔਕੜਾਂ ਹਰਦਾ ਰਿਹਾਂ।

ਜ਼ਿੰਦਗੀ ਮੇਰੀ ਰਹੀ ਅਸਥਿਰ ਜਿਹੀ,
ਬਸ ਕਦੀ ਜੀਂਦਾ ਕਦੀ ਮਰਦਾ ਰਿਹਾਂ।

ਕੁਝ ਨਹੀਂ ਜਿਸਨੇ ਅਸਾਨੂੰ ਸਮਝਿਆ,
ਦਮ ਸਦਾ ੳਸੇ ਦਾ ਹੀ ਭਰਦਾ ਰਿਹਾਂ।

## 25

ਦੋਸਤਾਂ ਦੀ ਹਰ ਕਦਮ 'ਤੇ ਬੇ ਵਫ਼ਾਈ ਮਾਰਿਆ।
ਹਰ ਘੜੀ ਹਰ ਰੋਜ਼ ਹੁੰਦੀ ਜਗ-ਹਸਾਈ ਮਾਰਿਆ।

ਆ ਖੜੇ ਹਾਂ ਫੇਰ ਉਸੇ ਮੋੜ ਤੇ ਦਿਲਗੀਰ ਹੋ,
ਜਿਸ ਜਗਾਹ ਇਕ ਦਿਨ ਸੀ ਤੂੰ ਤੀਰੇ ਜੁਦਾਈ ਮਾਰਿਆ।

ਪੀੜ ਅਪਣੀ ਨੂੰ ਅਸਾਂ ਅਜ ਤਕ ਨਹੀਂ ਮਹਿਸੂਸਿਆ,
ਪਰ ਪਰਾਈ ਪੀੜ ਦੀ ਪੈਂਦੀ ਦੁਹਾਈ ਮਾਰਿਆ।

ਜਿਗਰ ਦੇ ਜ਼ਖਮਾਂ ਨੂੰ ਸਹਿਲਾਂਦੇ ਰਹੇ ਹਾਂ ਰਾਤ ਦਿਨ,
ਦਿਨ ਬਦਿਨ ਜ਼ਖਮਾਂ ਦੀ ਪਰ ਵਧਦੀ ਡੂੰਘਾਈ ਮਾਰਿਆ,

ਰਾਹੇ ਰਾਹੇ ਜਾਂਦਿਆਂ ਲੋਕੀ ਕੁਰਾਹੇ ਪੈ ਗਏ,
ਰਹਿਨੁਮਾਵਾਂ ਦੀ ਅਜੇਹੀ ਰਹਿਨੁਮਾਈ ਮਾਰਿਆ।

ਜ਼ਾਹਿਦਾਂ ਦੀ ਹਰ ਨਸੀਹਤ ਕਰ ਗਈ ਉਲਟਾ ਅਸਰ,
ਹਰ ਮਰੀਜ਼ ਇਸ਼ਕ ਨੂੰ ਮਿਲਦੀ ਦਵਾਈ ਮਾਰਿਆ।

ਅਮਨ ਦਾ ਪੈਗ਼ਾਮ ਜੋ ਦੇਂਦੇ ਨੇ ਖੁਦ ਬਦਨੀਤ ਨੇ,
ਵਿਕ ਰਹੇ ਅਸਲੇ ਤੋਂ ਬਸ ਹੁੰਦੀ ਕਮਾਈ ਮਾਰਿਆ।

ਮਨ ਦੇ ਮੈਲੇ ਤਨ ਦੇ ਉਜਲੇ ਬਹੁਤ ਨੇ ਸੰਸਾਰ ਵਿਚ,
ਹਰ ਕਿਸੇ ਦੀ ਬਾਹਰ ਦੀ ਦਿਸਦੀ ਸਫ਼ਾਈ ਮਾਰਿਆ।

ਸੱਜਣਾਂ ਤਕ ਪਹੁੰਚਣਾ -ਮੁਮਕਿਨ ਸੀ ਸਾਡੇ ਵਾਸਤੇ,
ਸਵਰਗ ਤਕ ਅਸਲੋਂ ਹੀ ਨਾ ਹੁੰਦੀ ਰਸਾਈ ਮਾਰਿਆ।

## 26 (ਗੀਤ)

ਅਜ ਹਨੇਰੇ ਖੇਤੀਂ ਇਕ ਬੁੱਕ ਚਾਨਣ ਬੀਜ ਦਿਓ ।
ਏਸ ਉਮਰ ਵਿਚ ਸਾਡੀ ਪੂਰੀ ਕਰ ਇਕ ਰੀਝ ਦਿਓ ।

ਜੁੱਗਾਂ ਤੋਂ ਹੀ ਇਹਨੀਂ ਖੇਤੀਂ ਨ੍ਹੇਰਾ ਉਗਦਾ ਆਇਆ,
ਨ੍ਹੇਰਾ ਸਿੰਜਿਆ ਨ੍ਹੇਰਾ ਵੱਢਿਆ ਨ੍ਹੇਰਾ ਲੋਕਾਂ ਗਾਹਿਆ ।
ਏਸ ਜੁੱਗ ਤੇ ਚਾਨਣ ਦੀ ਡੂੰਘੀ ਪਾ ਇਕ ਨੀਝ ਦਿਓ ।

ਸਮੇਂ ਦੇ ਤਿੱਖਿਆਂ ਕੰਡਿਆਂ ਸਾਡਾ ਅੰਗ ਅੰਗ ਜ਼ਖਮੀ ਕੀਤਾ ।
ਪਿਆਰ ਦੇ ਲੀੜੇ ਪਾਟ ਗਏ ਨੂੰ ਕਦੇ ਕਿਸੇ ਨਾ ਸੀਤਾ ।
ਆਪਣਾ ਆਪ ਬਚਾਵਣ ਖ਼ਾਤਰ ਅਪਣੀ ਚੜ੍ਹਣ ਦਲੀਜ਼ ਦਿਓ,

ਹਰ ਬੂਟੇ ਮੁੱਢ ਨਫ਼ਰਤ ਨਾਗਾਂ ਡੂੰਘੀ ਵਰਮੀ ਪੁੱਟੀ,
ਦਿਲਾਂ ਦੇ ਨਿਰਮਲ ਚਸ਼ਮੇ ਅੰਦਰ ਪੁੜੀ ਜ਼ਹਿਰ ਦੀ ਸੁੱਟੀ ।
ਪਿਆਰ ਦੀ ਭਰਤੀ ਪਾ ਕੇ ਮਨ ਦੀ ਪੂਰ ਖਲੀਜ ਦਿਓ ।

ਖ਼ਰਵੇ ਬੋਲ ਸੁਣੇ ਹਰ ਤਰਫੋਂ ਗਏ ਹਾਂ ਜਿਹੜੇ ਪਾਸੇ ।
ਹੌਕੇ ਹੰਝੂ ਪੱਲੇ ਰਹਿ ਗਏ ਮੁੱਕ ਗਏ ਸਭ ਹਾਸੇ,
ਟੁੱਟਿਆਂ ਦਿਲਾਂ ਨੂੰ ਜੋੜਣ ਵਾਲੀ ਕੋਈ ਐਸੀ ਚੀਜ਼ ਦਿਓ ।

## 27

ਸਾਗਰ ਦੇ ਵਿਚ ਤਰਨਾ ਚਾਹਾਂ ਹੁਣ ਖੂਹਾਂ ਵਿਚ ਰਹਿਣਾ ਨਹੀਂ।
ਆਕਾਸ਼ਾਂ ਵਿਚ ਉੱਡਣਾ ਸਿਖਣੈ ਹੁਣ ਰੁਖਾਂ ਤੇ ਬਹਿਣਾ ਨਹੀਂ।

ਇਹ ਬ੍ਰਹਿਮੰਡ ਅਲੀਮ ਹੈ ਇਸ ਨੂੰ ਕੌਣ ਹੈ ਜਿਹੜਾ ਮਾਪ ਸਕੇ,
ਮਾਰ ਉਡਾਰੀ ਉਡ ਜਾਣੈ ਤੇ ਮੁੜ ਧਰਤੀ ਤੇ ਬਹਿਣਾ ਨਹੀਂ।

ਲੋਕਾਂ ਦੇ ਗ਼ਮ ਅਪਣੇ ਵਿਚ ਮੈਂ ਖ਼ੁਸ਼ਬੂ ਵਾਂਗ ਸਮੋ ਲੈਣੇ.
ਅਪਣਾ ਹੀ ਇਕ ਦੁਖ ਮੈਂ ਕੱਲਿਆਂ ਖੂੰਜੇ ਬਹਿਕੇ ਸਹਿਣਾ ਨਹੀਂ।

ਪਿਆਰ ਦੀ ਹਰ ਇਕ ਉਲਝੀ ਤਾਂਣੀ ਮੈਂ ਆਪੇ ਸੁਲਝਾ ਲੈਣੀ,
ਸ਼ਿਕਵਾ ਨਹੀਂ ਸ਼ਕਾਇਤ ਕਰਨੀ ਕਿਸੇ ਨੂੰ ਕੁਝ ਕਹਿਣਾ ਨਹੀਂ।

ਦੂਰ ਦੁਰਾਡੀ ਮੰਜ਼ਿਲ ਮੇਰੀ ਪੁੱਜਣਾ ਅਤੀ ਜ਼ਰੂਰੀ ਹੈ।
ਵਿਹੜੇ ਵਿਚ ਨਹੀਂ ਗੇੜੇ ਕਢਣੇ ਲੰਮੇ ਸਫਰੋਂ ਛਹਿਣਾਂ ਨਹੀਂ।

## 28

ਕਿਸੇ ਦੇ ਆਸਰੇ ਜੀਣਾ ਕੋਈ ਜੀਣਾ ਨਹੀਂ ਯਾਰੋ ।
ਬੇ-ਕਦਰੇ ਯਾਰ ਦੇ ਥੀਣਾ ਕੋਈ ਥੀਣਾ ਨਹੀਂ ਯਾਰੋ ।

ਚੜ੍ਹੇ ਜੇ ਪਿਆਰੇ ਦੀ ਮਸਤੀ ਉਹ ਮਸਤੀ ਉਮਰ ਭਰ ਰਹਿੰਦੀ
ਨਸ਼ਾ ਠੇਕੇ ਤੋਂ ਲੈ ਪੀਣਾ ਕੋਈ ਪੀਣਾ ਨਹੀਂ ਯਾਰੋ ।

ਕਿਸੇ ਪਾਟੇ ਹੋਏ ਦਿਲ ਨੂੰ ਮੁਹੱਬਤ ਨਾਲ ਸੀ ਦੇਵੋ,
ਨੁਕੀਲੀ ਸੂਲ ਬਣ ਸੀਣਾ ਕੋਈ ਸੀਣਾ ਨਹੀਂ ਯਾਰੋ ।

ਕਿਸੇ ਵਿਚ ਅਣਖ ਨਾ ਹੋਵੇ ਤਾਂ ਉਸ ਨੂੰ ਆਖੀਏ ਹੀਣਾ
ਕੁਦਰਤੀ ਹੈ ਜੋ ਅੰਗ ਹੀਣਾ ਕੋਈ ਹੀਣਾ ਨਹੀਂ ਯਾਰੋ ।

ਕਿਤੋਂ ਜੇ ਸਵਰਗ ਵੀ ਮਿਲਦੈ ਕਿਸੇ ਦੂਜੇ ਦੇ ਦਿਲਵਾਇਆ,
ਅਜੇਹੇ ਸਵਰਗ ਦਾ ਢੀਣਾ ਕੋਈ ਢੀਣਾ ਨਹੀਂ ਯਾਰੋ ।

ਕਿਸੇ ਦੇ ਦਿਲ ਦੀਆਂ ਤਾਰਾਂ ਜ਼ਰਾ ਟੁਣਕਾਰ ਕੇ ਵੇਖੋ,
ਸੁਰੀਲੀ ਅਪਣੀ ਹੈ ਵੀਣਾ ? ਕੋਈ ਵੀਣਾ ਨਹੀਂ ਯਾਰੋ ।

## 29

ਦਰਦ ਮੇਰੇ ਗ਼ਮ ਦਾ ਦਾਰੂ ਹੋ ਗਿਆ।
ਜਿਸ ਬਿਨਾ ਜੀਣਾ ਹੀ ਭਾਰੂ ਹੋ ਗਿਆ।

ਵਸਲ ਦੇ ਕੰਢਿਆਂ ਦੀ ਹੁਣ ਕੀ ਲੋੜ ਹੈ,
ਹਿਜਰ-ਸਾਗਰ ਦਾ ਜਾਂ ਤਾਰੂ ਹੋ ਗਿਆ।

ਸਮਝ ਨਾ ਆਈ ਕਿ ਕਿਉਂ ਸਾਰਾ ਜਹਾਂ,
ਦੁਸ਼ਮਣੀ ਤੇ ਹੀ ਉਤਾਰੂ ਹੋ ਗਿਆ।

ਵਿਗੜਿਆ ਮਾਹੌਲ ਕੁਝ ਐਹੋ ਜਿਹਾ,
ਹਰ ਜਗ੍ਹਾ ਆਰੰਭ ਮਾਰੂ ਹੋ ਗਿਆ।

ਇਸ ਤਰ੍ਹਾਂ ਹੀ ਜੇ ਸੀ ਜੀਵਨ ਬੀਤਣਾਂ,
ਕਿਉਂ ਮੈਂ ਹਰ ਇਕ ਦਾ ਹਠਾਰੂ ਹੋ ਗਿਆ।

ਅਮਨ ਇੱਛਕਾਂ ਜ਼ੋਰ ਲਾਇਆ ਹੈ ਬੜਾ,
ਜੰਗ ਦਾ ਪਾਸਾ ਉਲਾਰੂ ਹੋ ਗਿਆ।

ਰੱਬ ਸਭ ਕੁਝ ਵੇਖਦੈ ਪਰ ਚੁਪ ਹੈ,
ਜਾਪਦੈ ਉਹ ਸਮੇਂ ਸਾਰੂ ਹੋ ਗਿਆ।

ਯਾਰ ਬਿਨ ਸੰਸਾਰ ਵਿਚ ਅਮਰੀਕ ਨੇ,
ਵੇਖਿਐ ਸਭ ਕੁਝ ਬਾਜ਼ਾਰੂ ਹੋ ਗਿਆ।

# 30

ਤੇਰੇ ਆਇਆਂ ਬਹਾਰਾਂ ਗੁਲਸ਼ਨਾਂ ਚੋਂ ਜਾ ਨਹੀਂ ਸਕੀਆਂ।
ਖਿਜ਼ਾਵਾਂ ਅਪਣੀ ਕਮਜ਼ੋਰੀ ਤੇ ਪਰਦਾ ਪਾ ਨਹੀਂ ਸਕਿਆਂ।

ਘਟਾ ਸਾਵਣ ਦੀ ਬਣ ਕੇ ਬਰਸੀਆਂ ਆਕਾਸ਼ ਤੋਂ ਖ਼ੁਸ਼ੀਆਂ,
ਕਿ ਗਮੀਆਂ ਏਸ ਬਾਰਸ਼ ਨੂੰ ਕਦੇ ਰੁਕਵਾ ਨਹੀਂ ਸਕੀਆਂ।

ਮੈਂ ਖੁਦ ਹੈਰਾਨ ਹਾਂ ਮਾਹੌਲ ਵਿਚ ਇਹ ਵੇਖ ਤਬਦੀਲੀ,
ਇਹ ਕਰਿਸ਼ਮੇ ਤੇ ਕਰਾਮਾਤਾਂ ਸਮਝ ਵਿਚ ਆ ਨਹੀਂ ਸਕੀਆਂ।

ਤੇਰੇ ਆਇਆਂ ਖ਼ੁਮਾਰਾਂ ਵਿਚ ਜਿਵੇਂ ਹੀ ਡੁੱਬ ਗਈ ਧਰਤੀ,
ਕਿਤੇ ਵੀ ਮਸਤੀਆਂ ਅਪਣੇ ਤੇ ਅੰਕੁਸ਼ ਲਾ ਨਹੀਂ ਸਕੀਆਂ।

ਪਰਾਏ ਜਾਪਦੇ ਸਨ ਜੋ ਇਹ ਲੋਕੀ ਬਣ ਗਏ ਅਪਣੇ,
ਮੇਰੇ ਜਜ਼ਬਾਤ ਦਾ ਪਰਬਤ ਹਵਾਵਾਂ ਢਾ ਨਹੀਂ ਸਕੀਆਂ।

ਸੁਰੀਲੇ ਗੀਤ ਅਜ ਲਗਦੇ ਨੇ ਸਾਨੂੰ ਬੋਲ ਮਾਹੀ ਦੇ,
ਬਿਨਾਂ ਸੁਰ ਕੋਈ ਨਗਮਾ ਬੁਲਬਲਾਂ ਹੁਣ ਗਾ ਨਹੀਂ ਸਕੀਆਂ।

ਤੇਰੀ ਆਮਦ ਦਾ ਜਾਦੂ ਬੋਲਿਆ ਸਿਰ ਚੜ੍ਹ ਕੇ ਸਭਨਾਂ ਦੇ,
ਕਿਸੇ ਦੇ ਮਨ ਦੀਆਂ ਕਲੀਆਂ ਅਜੇ ਮੁਰਝਾ ਨਹੀਂ ਸਕੀਆਂ।

## 31

ਦੁਖ ਅਸਾਡੇ ਯਾਰ ਸਭ ਹਰਦਾ ਰਿਹਾ ।
ਨ੍ਹੇਰਿਆਂ ਵਿਚ ਚਾਨਣਾ ਕਰਦਾ ਰਿਹਾ ।

ਕਿਸ ਤਰ੍ਹਾਂ ਹੁਣ ਤੀਕਰਾਂ ਸੱਜਣਾਂ ਬਿਨਾਂ,
ਮੈਂ ਬੜਾ ਹੈਰਾਨ ਹਾਂ ਸਰਦਾ ਰਿਹਾ ।

ਸਾਹਮਣੇ ਬੈਠੇ ਰਹੇ ਹੱਸਦੇ ਰਹੇ,
ਟਿਕ ਇਲਾਹੀ ਨੂਰ ਜਿਉਂ ਵਰ੍ਹਦਾ ਰਿਹਾ ।

ਬੋਲ ਉਸਦੇ ਸੁਣ ਕੇ ਰਸ ਰਸ ਹੋ ਗਿਆਂ,
ਬੁਲ੍ਹੀਆਂ ਚੋਂ ਸ਼ਹਿਦ ਹੀ ਝਰਦਾ ਰਿਹਾ ।

ਹੁਸਨ ਦੀ ਤਾਰੀਫ਼ ਦੱਸ ਕੀਕਰ ਕਰਾਂ,
ਸੰਗ ਦਾ ਇਸ ਜੀਭ ਤੇ ਪਰਦਾ ਰਿਹਾ ।

ਹਰ ਅਦਾ ਉਸਦੀ ਤੋਂ ਮੈਂ ਕੁਰਬਾਨ ਹਾਂ,
ਵੇਖ ਮੇਰਾ ਹਰ ਗੁਨਾਹ ਖਰਦਾ ਰਿਹਾ ।

ਇਸ ਨਿਗਾਹੇ-ਨਾਜ਼ ਕੀਤੇ ਮੋਅਜਜ਼ਾ,
ਦੀਦ ਪਾ ਕੇ ਵਿਚ ਹਵਾ ਤਰਦਾ ਰਿਹਾ ।

ਸ਼ੁਕਰ ਹੈ ਇਸ ਜਨਮ ਵਿਚ ਉਹ ਮਿਲ ਪਿਆ
ਜੁਗੜਿਆਂ ਤੋਂ ਜਨਮਦਾ ਮਰਦਾ ਰਿਹਾ ।

ਕੋਲ ਉਸਦੇ ਬੈਠਿਆਂ ਹੀ ਸਵਰਗ ਹੈ,
ਦੂਰ ਰਹਿ ਕੇ ਨਰਕ-ਅਗ ਜਰਦਾ ਰਿਹਾ ।

ਸਿਫ਼ਤ ਕੀ ਅਮਰੀਕ ਉਸਦੀ ਕਰ ਸਕੇ,
ਨੀਵਿਆਂ ਨੂੰ ਉਚਿਆਂ ਕਰਦਾ ਰਿਹਾ ।

## 32

ਜ਼ਮਾਨਾ ਜ਼ੁਲਮ ਜਿਤਨਾ ਢਾਂਦਾ ਰਹੇ ਗਾ।
ਤਸੱਵਰ ਤੇਰਾ ਗ਼ਮ ਘਟਾਂਦਾ ਰਹੇ ਗਾ।
ਕਦਮ ਕੋਈ ਵਧਣੋਂ ਨਹੀਂ ਰੋਕ ਸਕਦਾ,
ਤੇਰਾ ਪਿਆਰ ਜੇ ਰਾਹ ਵਿਖਾਂਦਾ ਰਹੇ ਗਾ।
ਹਜ਼ਾਰਾਂ ਜ਼ਖਮ ਹੁੰਦਿਆਂ ਮੈਂ ਨਹੀਂ ਮਰਦਾ,
ਖਇਆਲੇ ਸਨੱਮ ਦਿਲ ਬਹਿਲਾਂਦਾ ਰਹੇਗਾ।
ਤੇਰਾ ਫ਼ਰਜ਼ ਜ਼ਾਹਿਦ ਨਸੀਹਤ ਕਰੀ ਜਾ,
ਇਹ ਮੈਖ਼ਾਰ ਮੈ ਖ਼ਾਨੇ ਜਾਂਦਾ ਰਹੇ ਗਾ।
ਕਰੇ ਤੰਗ ਸਈਆਦ ਜਿਤਨਾ ਜੀ ਚਾਹੇ,
ਇਹ ਪੰਛੀ ਤੇਰਾ ਗੀਤ ਗਾਂਦਾ ਰਹੇਗਾ।
ਅਜਬ ਏਸ ਦੁਨੀਆ ਦਾ ਦਸਤੂਰ ਪਿਆਰੇ,
ਜੋ ਦਬ ਜਾਏ ਉਸ ਨੂੰ ਦਬਾਂਦਾ ਰਹੇਗਾ।
ਇਹ ਦੁਨੀਆ ਮੇਰੀ ਕਦਰ ਜਾਣੇ ਨ ਜਾਣੇ।
ਇਹ ਦਿਲ ਇਸ ਲਈ ਦੁਖ ਉਠਾਂਦਾ ਰਹੇਗਾ।
ਕੋਈ ਜੋ ਧੂੜ ਜਿਤਨੀ ਜੀ ਚਾਹੇ ਉਡਾ ਲੈ
ਆਕਾਸ਼ਾਂ ਤੇ ਚੰਨ ਜਗਮਗਾਂਦਾ ਰਹੇਗਾ।
ਮੇਰੇ ਰਸਤੇ ਵਿਚ ਨੇ ਪਗ - ਪਗ ਤੇ ਰੋਕਾਂ
ਇਹ ਦਿਲ ਜਿਸ ਨੂੰ ਚਾਹੁੰਦੈ ਚਾਂਹਦਾ ਰਹੇਗਾ।
ਮਹੱਬਤ ਤੇ ਖ਼ੁਸ਼ਬੂ ਕਦੇ ਲੁਕ ਨਹੀਂ ਸਕਦੇ,
ਕੋਈ ਭਾਵੇਂ ਲੱਖ ਪਰਦੇ ਪਾਂਦਾ ਰਹੇਗਾ।
ਤੂੰ ਹੀ ਦੱਸ ਕਿ ਪੱਥਰ ਦੇ ਬੁੱਤ ਖਾਨਿਆਂ ਨੂੰ
ਕਦੋਂ ਤਕ ਕੋਈ ਸਿਰ ਝੁਕਾਂਦਾ ਰਹੇ ਗਾ।

## 33

ਫੁੱਲਾਂ ਵਾਂਗੂੰ ਖਿੜ ਖਿੜ ਉਮਰ ਲੰਘਾਈ ਏ ।
ਪਰ ਸੱਜਣ ਨੂੰ ਸਾਡੀ ਮਹਿਕ ਨਾ ਆਈ ਏ ।

ਵੇਖ ਸੁਹੱਪਣ ਸਾਡਾ ਦੁਨੀਆ ਝੂਮ ਰਹੀ,
ਉਸ ਭੈੜੇ ਨੇ ਸਾਡੀ ਕਦਰ ਨਾ ਪਾਈ ਏ ।

ਰੋਜ਼ ਗ਼ਮਾਂ ਨੇ ਸਾਡੀ ਕੁੱਖੋਂ ਜਨਮ ਲਿਆ,
ਕਦੀ ਨਾ ਸਾਨੂੰ ਦਿੱਤੀ ਕਿਸੇ ਵਧਾਈ ਏ ।

ਭੀੜ ਪਈ ਤਾਂ ਪਿੱਠ ਭੁਆਈ ਯਾਰਾਂ ਨੇ,
ਗ਼ਮ ਤੇਰੇ ਹੀ ਯਾਰੀ ਤੋੜ ਨਿਭਾਈ ਏ ।

ਚੋਭਾਂ ਸਹਿ ਸਹਿ ਸਹਿੰਦੜ ਐਸੇ ਹੋਏ ਹਾਂ,
ਕੁਝ ਨ ਲਗਦਾ ਸਾਨੂੰ ਹੁਣ ਦੁਖਦਾਈ ਏ ।

ਦੋ ਕਦਮਾਂ ਦੀ ਦੂਰੀ ਤੇ ਉਹ ਖੜੇ ਰਹੇ,
ਕਿਉਂ ਨਾ ਸਕੇ ਪਛਾਣ ਸਮਝ ਨਾ ਆਈ ਏ ।

ਨਦੀਆਂ ਰਾਹ ਵਛੁਨਿਆਂ ਮੁਲ ਸੰਜੋਗਾਂ ਦੇ,
ਪਕੜ ਸਮੇਂ ਦੀ ਸਕਿਆ ਕੌਣ ਕਲਾਈ ਏ ।

ਜ਼ਖ਼ਮ ਜਿਗਰ ਦੇ ਤਾਰਿਆਂ ਵਾਂਗੂੰ ਚਮਕ ਪਏ,
ਕਾਲੀ ਰਾਤ ਹਿਜਰ ਦੀ ਐਸੀ ਆਈ ਏ ।

## 34

ਚਾਰ ਚੁਫੇਰੇ ਵੇਖ ਬਹਾਰਾਂ ਆਈਆਂ ਨੇ।
ਬਿਨ ਤੇਰੇ ਪਰ ਮੈਨੂੰ ਮੂਲ ਨਾ ਭਾਈਆਂ ਨੇ।

ਕੁਦਰਤ ਨੇ ਅਜ ਹਾਰ ਸ਼ਿੰਗਾਰ ਜੋ ਕੀਤਾ ਏ,
ਲਗਦਾ ਏ ਜਿਓਂ ਨਕਲਾਂ ਕਿਸੇ ਨੇ ਲਾਹੀਆਂ ਨੇ

ਗੁਲਸ਼ਨ ਵਿਚ ਹੈ ਰੌਣਕ, ਰੌਣਕ ਕਾਹਦੀ ਏ,
ਅਮਨ ਰੈਲੀਆਂ ਜਿਓਂ ਸਰਕਾਰ ਕਰਾਈਆਂ ਨੇ।

ਵੇਖਣ ਸੁੰਘਣ ਵਾਲਾ ਹੀ ਜਾਂ ਆਇਆ ਨਹੀਂ,
ਖਿੜ ਖਿੜ ਕੇ ਸਭ ਕਲੀਆਂ ਵੀ ਪਛਤਾਈਆਂ ਨੇ,

ਸੱਜਣ ਬਿਨਾਂ ਅਸਾਡੀ ਹਾਲਤ ਕੈਸੀ ਏ,
ਰੁੱਖਾਂ ਨੂੰ ਵੀ ਗੱਲਾਂ ਅਸਾਂ ਸੁਨਾਈਆਂ ਨੇ।

ਭਾਲ ਤੇਰੀ ਵਿਚ ਦਿਨੇ ਅਸਾਨੂੰ ਚੈਣ ਨਹੀਂ
ਤਾਰੇ ਗਿਣ ਗਿਣ ਰਾਤਾਂ ਅਸਾਂ ਲੰਘਾਈਆਂ ਨੇ।

## 35

ਉਮਰ ਦੀ ਦੋਪਹਿਰ ਜਦ ਢਲ ਜਾਏ ਗੀ ।
ਦਿਲ ਦੀ ਘੁੰਡੀ ਫਿਰ ਨਹੀਂ ਖੁਲ ਪਾਏ ਗੀ ।

ਕਰ ਲਵੋ ਅੱਜੋ ਹੀ ਰੀਝਾਂ ਪੂਰੀਆਂ,
ਕਦ ਸੁਹਾਣੀ ਰਾਤ ਐਸੀ ਆਏ ਗੀ ।

ਜੋ ਕਲੀ ਅਜ ਫੁਲ ਬਣਨੋ ਰਹਿ ਗਈ,
ਉਮਰ ਭਰ ਐਸੀ ਕਲੀ ਪਛਤਾਏ ਗੀ ।

ਕੋਇਲਾਂ ਤੇ ਮੋਰ ਦੱਸ ਕੀ ਕਰਨ ਗੇ ।
ਸਾਉਣ ਵਿਚ ਜੇ ਘਟਾ ਨਾ ਛਾਏ ਗੀ ।

ਆਸ ਬੱਤੀ ਜਗਦਿਆਂ ਰਖੋ ਸਦਾ,
ਇਹ ਹਨੇਰੇ ਹਿਰਦਿਆਂ ਰੁਸਨਾਏ ਗੀ ।

ਬੀਤਿਆਂ ਨੂੰ ਨਾ ਦਿਓ ਆਵਾਜ਼ ਫਿਰ,
ਇਹ ਭਵਿਖ ਤੇ ਵੀ ਅਸਰ ਦਿਖਲਾਏ ਗੀ ।

ਮਿਲਨ ਘੜੀਆਂ ਕੀਮਤੀ ਨੇ ਮਾਨ ਜੋ,
ਵਕਤ ਦੀ ਇਹ ਪੌਣ ਕਦ ਸੁਸਤਾਏ ਗੀ।

ਲੋੜ ਹੈ ਅਮਰੀਕ ਨੂੰ ਸਮਝਾਣ ਦੀ,
ਹਰ ਮੁਸੀਬਤ ਮਾਤ ਆਖਰ ਖਾਏ ਗੀ ।

## 36

ਪਲ ਪਲ ਛਿਨ ਛਿਨ ਯਾਦ ਸੱਜਣ ਦੀ ਆਈ ਏ ।
ਤਪ ਕੇ ਹਿਰਦੇ ਜਿਸਨੇ ਠੰਢ ਵਰਤਾਈ ਏ ।

ਦਰਦ ਅਸਾਡੇ ਦਿਲ ਦਾ ਦੁਨੀਆ ਕੀ ਜਾਣੇ,
ਪਰ ਸੱਜਣ ਨੇ ਸਾਰੀ ਪੀੜ ਵੰਜਾਈ ਏ ।

ਪੈਰ ਪੈਰ ਤੇ ਸਾਨੂੰ ਉਸ ਦੀਆਂ ਲੋੜਾਂ ਨੇ,
ਸਮੇਂ ਸਮੇਂ ਸਿਰ ਬਣਦਾ ਆਪ ਸਹਾਈ ਏ ।

ਜੀਵਨ ਜਾਮਾਂ ਅਧੂਰੈ ਉਸਦੀ ਹੋਂਦ ਬਿਨਾਂ,
ਹਰ ਗਲ ਸਾਡੀ ਉਸ ਨੇ ਤੋੜ ਨਿਭਾਈ ਏ ।

ਪਿਆਰ ਓਸ ਦਾ ਪਹਿਲੀ ਛੱਲ ਦੀ ਵਰਖਾ ਏ ,
ਜਿਸ ਜਨਮਾਂ ਦੀ ਸਾਡੀ ਪਿਆਸ ਬੁਝਾਈ ਏ ।

ਕਦਰ ਨਾ ਭਾਵੇਂ ਕਰ ਸਕਿਆਂ ਹਾਂ ਸੱਜਣਾਂ ਦੀ,
ਐਪਰ ਸਦਾ ਹੀ ਉਸ ਨੇ ਤੋੜ ਨਿਭਾਈ ਏ ।

ਕੁਝ ਨਾ ਮਿਲਿਆ ਖ਼ਾਕ ਬਥੇਰੀ ਛਾਣ ਰਿਹਾਂ,
ਉਸ ਦੇ ਨੇੜੋਂ ਹਰ ਨਿਹਮਤ ਮੈਂ ਪਾਈ ਏ ।

ਬਿਨਾਂ ਓਸ ਦੇ ਕੋਈ ਨਾ ਮੈਨੂੰ ਝਲ ਸਕਿਆ,
ਗਲੀ ਗਲੀ ਮੈਂ ਦਿੱਤੀ ਬਹੁਤ ਦੁਹਾਈ ਏ ।

ਜੀਵਨ ਦਾ ਜੋ ਭੇਤ ਯਾਰ ਤੋਂ ਪਾਇਆ ਮੈਂ
ਪਹਿਲਾਂ ਕਿਸੇ ਉਹ ਰਮਜ਼ ਨਹੀਂ ਸਮਝਾਈ ਏ ।

ਰੋਕੋ ਨਾ ਅਮਰੀਕ ਨੂੰ ਬਲ ਬਲ ਜਾਣ ਦਿਓ,
ਹੋਣੀ ਉਸ ਦੀ ਹੋਰ ਨਾ ਕਿਤੇ ਸਮਾਈ ਏ ।

## 37

ਬਾਗਬਾਂ ਕਿਤਨਾਂ ਵੀ ਚਾਰਾ ਲਾਣ-ਗੇ।
ਏਸ ਰੁੱਤੇ ਫੁਲ ਸਭ ਕੁਮਲਾਣ ਗੇ।
ਤੱਤੀਆਂ ਚੱਲੀਆਂ ਹਵਾਵਾਂ ਐਸੀਆਂ,
ਇਹ ਗੁਲਿਸਤਾਂ ਕਿਸ ਤਰਾਂ ਬਚ ਪਾਣ ਗੇ।

ਹਰ ਤਰਫ਼ ਅੰਗਿਆਰ ਨੇ ਖਿਲਰੇ ਪਏ,
ਜੋ ਵੀ ਤੁਰਿਆ ਪੈਰ ਝੁਲਸੇ ਜਾਣ ਗੇ।

ਭੱਠ ਵਾਂਗੁ ਤਪ ਰਿਹੈ ਮਾਹੌਲ ਅਜ,
ਇਹ ਪਿਆਸੇ ਬੁਲ੍ਹ ਕਿਵੇਂ ਮੁਸਕਾਨ ਗੇ।

ਕੰਧ ਕੋਠੇ ਬਣ ਗਏ ਤੰਦੂਰ ਨੇ,
ਕੌਣ ਦਸ ਇਹਨਾਂ ਨੂੰ ਛੂਹਣਾ ਚਾਹਣ ਗੇ।

ਅਗ ਬਗੂਲਾ ਹੋਏ ਫਿਰਦੇ ਲੋਕ ਨੇ,
ਫੂਕ ਦੇਵਣ ਗੇ ਜੋ ਮੂਹਰੇ ਆਣ ਗੇ।
ਕਦ ਘਟਾ ਬਰਸੇ ਗੀ ਇਸ ਸੰਸਾਰ ਤੇ,
ਜੀਵ ਜੰਤੂ ਫੇਰ ਮਨ ਤ੍ਰਿਪਤਾਣ ਗੇ।
ਅੱਗ ਵੰਡਣ ਵਾਲਿਆਂ ਨੂੰ ਕਹਿ ਦਿਓ,
ਮਾਤ ਇਹ ਭਾਂਬੜ ਅਖੀਰੀ ਖਾਣ ਗੇ।
ਸਭ ਉਡੀਕਾਂ ਕਰ ਰਹੇ ਸਾਵਣ ਦੀਆਂ,
ਰਲ ਕੇ ਜਦ ਮਲਿਹਾਰ ਲੋਕੀ ਗਾਣ ਗੇ।
ਪੀਂਘ ਸਖੀਆਂ ਰਲਕੇ ਫਿਰ ਝੂਟਣ ਗੀਆਂ,
ਭੰਗੜੇ ਖੁਸ਼ੀਆਂ ਚ ਲੋਕੀ ਪਾਣ-ਗੇ।

## 38

ਕੀ ਆਖਾਂ ਕੁਝ ਅਪਣੇ ਬਾਰੇ ।
ਅਪਣਾ ਦਾਮਨ ਕੌਣ ਲੰਗਾਰੇ ।

ਦੇਸ ਆਪਣਾ ਕਿਹੜਾ ਦੱਸੀਏ,
ਕਿਸ ਘਰ ਬਹਿ ਕੋਈ ਸੀਸਾਂ ਠਾਰੇ ।

ਉਲਝ ਗਿਆ ਏ ਤਾਣਾ ਬਾਣਾ,
ਇਕ ਤੰਦ ਕੱਚੀ ਕੌਣ ਸਵਾਰੇ ।

ਵਤਨਾਂ ਵਿਚ ਬੇ-ਵਤਨ ਬਣੇ ਹਾਂ,
ਕੀ ਹੋਣੀ ਨੇ ਕੀਤੇ ਕਾਰੇ ।

ਇਨਕਲਾਬ ਕੀ ਆ ਪਾਏ ਗਾ,
ਕੰਧਾਂ ਉਤੇ ਲਿਖਿਆਂ ਨਾਰੇ ।

ਨਾ ਰੱਖੇ ਨਾ ਮਰਨ ਹੀ ਦੇਂਦੈ,
ਯਾਰ ਕਰੇ ਨਿਤ ਚੋਜ ਨਿਆਰੇ ।

ਪਿਆਰ ਦੁਲਾਰ ਨਾ ਮਿਲਦਾ ਜਿਥੋਂ,
ਮੜ੍ਹੀਆਂ ਵਰਗੇ ਮਹਿਲ ਚੁਬਾਰੇ ।

ਜਨਮਾਂ ਤੀਕਰ ਭੁਲ ਨਾ ਹੋਣੇ,
ਜੋ ਪਲ ਸੱਜਣ ਸੰਗ ਗੁਜ਼ਾਰੇ ।

ਦਰਦ ਅਸਾਡਾ ਕੌਣ ਵੰਡਾਵੇ,
ਕੌਣ ਅਸਾਨੂੰ ਦਵੇ ਸਹਾਰੇ ।

ਜੋ ਮਚਲਾ ਹੈ ਕਦੀ ਨਾ ਜਾਗੇ
ਕਿਤਨੇ ਵੱਜਣ ਢੋਲ ਨਗਾਰੇ ।

## 39

ਦੋ ਦਿਨ ਦੀ ਬਸ ਗਲ ਹੈ ਯਾਰ ।
ਤੁਰ ਜਾਣੈ ਅਸਾਂ ਪਰਲੇ ਪਾਰ ।

ਕਲ ਕੈਸੀ ਤੇ ਕਿਸ ਬਾਂ ਆਵੇ,
ਅਜ ਹੀ ਰਜ ਕੇ ਕਰ ਲੈ ਪਿਆਰ ।

ਜੋਬਨ ਅਤੇ ਸਮਾਂ ਹੈ ਉਸਦਾ,
ਹੱਸ ਹੱਸ ਕੇ ਜੋ ਲਵੇ ਗੁਜ਼ਾਰ ।

ਮੈਂ ਉਹ ਸਮਾਂ ਭੁਲਾ ਨਹੀਂ ਸਕਣਾ,
ਜਦ ਹੋਈਆਂ ਸਨ ਅਖੀਆਂ ਚਾਰ ।

ਤੇਰੇ ਨੇੜ ਤੋਂ ਕਸਮ ਖ਼ੁਦਾ ਦੀ,
ਲੱਖ ਸਵਰਗ ਦਿਆਂ ਮੈਂ ਵਾਰ ।

ਦੂਰ ਖਲੋ ਕੇ ਨਾ ਤਰਸਾ ਹੁਣ,
ਬਾਹਾਂ ਵਿਚ ਲੈ ਹਿਕੜੀ ਠਾਰ ।

ਜਿਸ ਦੇ ਬਣੀਏ ਬਣੇ ਹੀ ਰਹੀਏ,
ਹੋ ਰਹੀਏ ਬਸ ਗਲ ਦਾ ਹਾਰ ।

ਰੱਬਾ ਮੈਂ ਅਮਰੀਕ ਨੂੰ ਮਿਲਣੈ,
ਦੋ ਪਲ ਦੇਵੋਂ ਹੋਰ ਹੁਦਾਰ ।

## 40

ਤੇਰੀ ਮਹਿਫ਼ਲ ਦੇ ਵਿਚ ਤੇਰੇ ਬਿਨਾਂ ਦੱਸ ਕੌਣ ਹੈ ਮੇਰਾ।
ਬਣੀ ਇਕ ਵਾੜ ਹੈ ਐਸੀ ਲੁਕਾਇਆ ਜਿਸ ਤੇਰਾ ਚੇਹਰਾ।

ਜਦੋਂ ਤਕ ਤੂੰ ਰਕੀਬਾਂ ਵਿਚ ਰਿਹਾ ਏਸੇ ਤਰਾਂ ਘਿਰਿਆ,
ਤਦੋਂ ਤਕ ਪਾ ਨਹੀਂ ਸਕਣਾਂ ਅਸਾਂ ਤੇਰੀ ਗਲੀ ਫੇਰਾ।

ਬੜੀ ਰੌਣਕ ਸੀ ਤੇਰੇ ਸ਼ਹਿਰ ਵਿਚ ਜਾਕੇ ਅਸਾਂ ਤਕਿਆ,
ਮੇਰੇ ਇਸ ਦਿਲ ਦੀ ਵੀਰਾਨੀ ਵਧੀ ਕੀਕਰ ਕਰਾਂ ਜੇਰਾ।

ਪਰਾਇਆਂ ਵਾਂਗ ਪਰਤੇ ਹਾਂ ਤੇਰੀ ਨਗਰੀ ਚੋ ਭਰ ਅਥਰੂ,
ਮੈਂ ਇਕ ਪਲ ਠਹਿਰ ਨਾ ਸਕਿਆ ਵਤੀਰਾ ਵੇਖ ਕੇ ਤੇਰਾ।

ਅਜ਼ੇਹੇ ਝਟਕਿਆਂ ਨੂੰ ਹੁਣ ਮੇਰਾ ਦਿਲ ਸਹਿ ਨਹੀਂ ਸਕਦਾ,
ਇਹ ਖਾ ਖਾ ਠੋਕਰਾਂ ਇਹ ਹੋ ਗਿਆ ਏ ਬਹੁਤ ਹੌਲੇਰਾ।

ਬਚਾ ਕੇ ਨਜ਼ਰ ਤੂੰ ਲੋਕਾਂ ਤੋਂ ਮੇਰੇ ਵੱਲ ਜਾਂ ਤਕਿਆ,
ਮੈਂ ਚਾਹਿਆ ਘੁਟ ਲਵਾਂ ਬਾਹਾਂ ਚ' ਸਾਰਾ ਤੋੜ ਕੇ ਘੇਰਾ।

ਵਫ਼ਾ ਮੇਰੀ ਦੇ ਚਰਚੇ ਹੋ ਰਹੇ ਨੇ ਹਰ ਜਗ੍ਹਾ ਅਜ ਕਲ,
ਜ਼ਰਾ ਅਮਰੀਕ ਨੂੰ ਪੁਛਿਓ ਹੈ ਜਿਸ ਦਾ ਪਾਸ ਹੀ ਡੇਰਾ।

ਸਦਾ ਚੱਕੀ ਜ਼ਮਾਨੇ ਦੀ ਨੇ ਮੈਨੂੰ ਦਰੜਣਾਂ ਚਾਹਿਆ,
ਮੈਂ ਹੁਣ ਤਕ ਬਚ ਰਿਹਾਂ ਹੈ ਆਸ ਦੀ ਚੱਕੀ ਦੇ ਸਿਰ ਸੇਹਰਾ।

ਸਵਾਰਥ ਵਾਸਤੇ ਕਰਦੇ ਨੇ ਇਹ ਲੋਕੀ ਤੇਰੀ ਵਾਹ ਵਾਹ,
ਪਤਾ ਨਹੀਂ ਕਿਸ ਤਰਾਂ ਤੂੰ ਕਰ ਲਿਆ ਪਰਵਾਨ ਚੋਫੇਰਾ।

## 41

ਦਿਲ ਦੀਆਂ ਗੱਲਾਂ ਅਸਾਡੇ ਨਾਲ ਵੀ ਕਰਿਆ ਕਰੋ।
ਤਪ ਰਹੇ ਸੀਨੇ ਤੇ ਹੱਥ ਠੰਡਾ ਕਦੇ ਧਰਿਆ ਕਰੋ।

ਮੰਨਿਆ ਤੇਰੇ ਚੁਫੇਰੇ ਪਸਰਿਆਂ ਨੇ ਰੌਣਕਾਂ,
ਏਸ ਉਜੜੇ ਦਿਲ ਦੀ ਵੀ ਬੇ ਰੌਣਕੀ ਹਰਿਆ ਕਰੋ।

ਆਪਣੀਆਂ ਪਲਕਾਂ ਦੇ ਬੂਹੇ ਮੈਂ ਕਦੀ ਭੇੜੇ ਨਹੀਂ,
ਪਾਸ ਮੇਰੇ ਆਉਣ ਤੋਂ ਉੱਕਾ ਹੀ ਨਾ ਡਰਿਆ ਕਰੋ।

ਸੜ ਰਹੀ ਧਰਤੀ ਵਿਚਾਰੀ ਨੇ ਘਟਾਵਾਂ ਨੂੰ ਕਿਹਾ,
ਪਰਤ ਨਾ ਜਾਇਆ ਕਰੋ ਦਿਲ ਖੋਲ੍ਹ ਕੇ ਵਰ੍ਹਿਆ ਕਰੋ।

ਕੰਡਿਆਂ ਦੇ ਨਾਲ ਮੇਰੀ ਝੋਲ ਹੋਈ ਛਾਣਨੀ,
ਪਿਆਰ ਦੇ ਰੰਗੀਨ ਫੁਲ ਕੁਝ ਏਸ ਵਿਚ ਧਰਿਆ ਕਰੋ।

ਦੂਤੀਆਂ ਦਾ ਕੰਮ ਹੈ ਦੋ ਮਿਲਦਿਆਂ ਨੂੰ ਪਾੜਣਾ,
ਬਣ ਕੇ ਝਰਨੇ ਸੀਤ ਜਲ ਦੇ ਹਰ ਘੜੀ ਝਰਿਆ ਕਰੋ।

ਕੱਚਿਆਂ ਤੇ ਮੈਂ ਹੀ ਨਾ ਤਰਿਆ ਕਰਾਂ ਹਰ ਜਨਮ ਵਿਚ,
ਇਕ ਵਾਰੀ ਤੇ ਤੁਸੀਂ ਵੀ ਇਕ ਝਨਾਂ ਤਰਿਆ ਕਰੋ।

ਧੌਣ ਲਮਕਾਈ ਜੋ ਬੈਠੇ ਕੰਢਿਆਂ ਤੇ ਹਨ ਮਲਾਹ,
ਆਖਿਆ ਹਿੰਮਤ ਕਰੋ ਝੂਰ ਝੂਰ ਕੇ ਨਾ ਮਰਿਆ ਕਰੋ।

## 42

ਜੱਗ ਨੂੰ ਤਾਂ ਪਰਚਾ ਲਿਆ ਪਰ ਦਿਲ ਨੂੰ ਪਰਚਾਵਾਂ ਕਿਵੇਂ।
ਤੁਰ ਗਿਆ ਏਂ ਦੂਰ ਤੇਰੇ ਕੋਲ ਦੱਸ ਆਵਾਂ ਕਿਵੇਂ।

ਆ ਸਕਾਂ ਨਾ ਪਾਸ ਐਪਰ ਰਹਿ ਸਕਾਂ ਨਾ ਬਿਨ ਤਿਰੇ,
ਕਸ਼ਮਕਸ਼ ਐਸੀ ਦੇ ਵਿਚ ਮੈਂ ਚੈਨ ਹੁਣ ਪਾਵਾਂ ਕਿਵੇਂ।

ਰਹਿ ਰਿਹਾਂ ਤੇਰੇ ਬਿਨਾਂ ਮਜਬੂਰੀਆਂ ਨੇ ਮੇਰੀਆਂ,
ਸਾਰੀਆਂ ਮਜਬੂਰੀਆਂ ਨੂੰ ਪਾਰ ਕਰ ਜਾਵਾਂ ਕਿਵੇਂ।

ਪਿਆਰ ਤੇਰਾ ਖੂਨ ਵਿਚ ਲਾਲੀ ਦੇ ਵਾਂਗੂੰ ਰਚ ਰਿਹੈ,
ਏਸ ਦਿਲ ਨੂੰ ਸੋਹ ਣਿਆਂ ਤੇਰੇ ਬਿਨਾਂ ਲਾਵਾਂ ਕਿਵੇਂ।

ਜ਼ਿੰਦਗੀ ਅਸਥਿਰ ਜਿਹੀ ਬਸ ਹੋ ਗਈ ਦੱਸ ਕੀ ਕਰਾਂ,
ਏਸ ਅਸਥਿਰਤਾ ਨੂੰ ਦੱਸ ਮੈਂ ਕਰ ਲਵਾਂ ਸਾਵਾਂ ਕਿਵੇਂ।

ਤਪ ਰਿਹੈ ਸੀਨਾ ਮਿਰਾ ਸਹਿਰਾ ਜਿਵੇਂ ਦੋਪਹਿਰ ਨੂੰ,
ਸੜ ਰਹੇ ਮਾਹੌਲ ਤੇ ਮੈਂ ਕਰ ਲਵਾਂ ਛਾਂਵਾਂ ਕਿਵੇਂ।

ਤੂੰ ਤੇ ਮੈਨੂੰ ਛੱਡ ਕੇ ਉਕਾ ਹੀ ਨਿਰਮੋਹ ਹੋ ਗਿਉਂ,
ਹਿਜਰ ਦੇ ਜ਼ਖਮਾਂ ਨੂੰ ਤੇਰੇ ਬਾਝ ਸਹਿਲਾਵਾਂ ਕਿਵੇਂ।

ਰਹਿ ਨਹੀਂ ਸਕਦਾ ਬਿਨਾਂ ਤੇਰੇ ਕਿ ਹੈ ਅਮਰੀਕ ਲਈ,
ਵਿਛੜਣਾ ਹੀ ਜ਼ਹਿਰ ਇਸ ਨੂੰ ਉਮਰ ਭਰ ਖਾਵਾਂ ਕਿਵੇਂ।

## 43

ਆਖਿਆ ਪਹਿਲਾਂ ਸੀ ਦਿਲ ਕਿਉਂ ਤੋੜਣੈ।
ਟੁਟ ਚੁਕੇ ਸ਼ੀਸ਼ੇ ਨੂੰ ਕਾਹਨੂੰ ਜੋੜਣੈ ।

ਸੌਣ ਭਾਦੋਂ ਲੰਘ ਗਏ ਬਰਸਾਤ ਬਿਨ,
ਧੁੰਧ ਦੇ ਬੱਦਲਾਂ ਚੋਂ ਵਰਖਾ ਲੋੜਣੈ ।

ਨਫਰਤਾਂ ਦੀ ਅੱਗ ਲਾਈ ਆਪ ਤੂੰ,
ਸੜ ਚੁਕੇ ਸੀਨੇ ਤੇ ਪਾਣੀ ਰੋੜ੍ਹਣੈ ।

ਵੇਖ ਕੇ ਹਾਲਾਤ ਅੱਖਾਂ ਬੰਦ ਨੇ,
ਖ਼ਾਹ ਮਖ਼ਾਹ ਸੁੱਤਾ ਸਮਝ ਝੰਜੋੜਣੈ,

ਲਗ ਗਈ ਜਿਹੜੇ ਕਿਨਾਰੇ ਲਗ ਗਈ,
ਦਿਲ ਦੀ ਕਸ਼ਤੀ ਹੁਣ ਕਿਧਰ ਨੂੰ ਮੋੜਣੈ,

ਸਿਖਰ ਤੇ ਜੋਬਨ ਸੀ ਜਦ ਤੂੰ ਤੁਰ ਗਿਉਂ,
ਢਲ ਚੁਕੇ ਜੋਬਨ ਨੂੰ ਕਿਉਂ ਮਚਕੋੜਣੈ ।

## 44

ਜਦੋਂ ਤੀਕ ਇਕ ਸੂਰਤ ਸਾਹਵੇਂ ਲੱਭਦੀ ਏ ।
ਕੀ ਦੱਸਾਂ ਇਹ ਦੁਨੀਆ ਕਿਤਨੀ ਫੱਬਦੀ ਏ ।
ਅਪਣੀ ਅਪਣੀ ਥਾਂਵੇਂ ਹਰ ਫੁਲ ਸੋਹਣਾ ਏ,
ਗਲ ਹੋਰ ਹੀ ਐਪਰ ਨਰਗਿਸ ਛੱਬ ਦੀ ਏ ।
ਮਖ਼ਮਲ ਵਰਗਾ ਘਾਹ ਜੋ ਹਰਿਆਂ ਬਾਗਾਂ ਦਾ,
ਕੀ ਤੁਲਣਾ ਉਸ ਨਾਲ ਵਿਚਾਰੀ ਦੱਭ ਦੀ ਏ ।
ਜੀਵਨ ਦਾ ਹਰ ਪਲ ਹਰ ਘੜੀ ਹੀ ਦੁਰਲੱਭ ਹੈ,
ਜੋ ਸੱਜਣ ਸੰਗ ਬੀਤੇ ਹੋਰ ਹੀ ਢੱਬ ਦੀ ਏ ।
ਯਾਰੀ ਜਾਂ ਮਿਤਰਾਨਾ ਉਥੇ ਮੁਕ ਜਾਂਦੈ,
ਤੁਰ ਪੈਂਦੀ ਗਲ ਜਿਥੇ ਲਾਲਚ ਲਬ ਦੀ ਏ ।
ਸਾਹਵੇਂ ਬੈਠ ਵੀ ਗਲ ਨਹੀਂ ਮੈਂ ਕਰ ਸਕਿਆ,
ਵੇਖੋ ਇਹ ਵੀ ਕੈਸੀ ਬਾਤ ਸਬੱਬ ਦੀ ਏ ।
ਕੁਝ ਵੀ ਕਰਨ ਤੋਂ ਪਹਿਲਾਂ ਯਾਰੋ ਸੋਚ ਲਵੋ,
ਅਪਣੀ ਹੈ ਜਾਂ ਨਾਲ ਭਲਾਈ ਸੱਭ ਦੀ ਏ ।
ਦੋ ਰੂਹਾਂ ਨੇ ਕਦੀ ਤਾਂ ਆਖਰ ਮਿਲ ਪੈਣੈ,
ਇਹ ਦੁਨੀਆਂ ਤਾਂ ਐਵੇਂ ਫਿਰਦੀ ਯੱਭਦੀ ਏ ।

## 45

ਕਿਸ ਨੂੰ ਦਸ ਤੇਰੇ ਬਰਾਬਰ ਤੋਲੀਏ।
ਦਿਲ ਦੀ ਘੁੰਡੀ ਕਿਸ ਦੇ ਸਾਹਵੇਂ ਖੋਲ੍ਹੀਏ।

ਤੂੰ ਹੀ ਜੇ ਨਾ ਝੁਕਣ ਦੇਂ ਦਹਿਲੀਜ਼ ਤੇ,
ਹੋਰ ਕਿਸ ਥਾਂ ਜਾ ਕੇ ਆਪਾ ਰੋਲੀਏ।

ਦੂਜਿਆਂ ਦੇ ਦੋਸ਼ ਕੱਢਣ ਤੋਂ ਬਿਨਾਂ,
ਕਿਉਂ ਨਾ ਆਪਣਾ ਆਪ ਹੀ ਪੜਚੋਲੀਏ।

ਜਿਸ ਬਿਨਾ ਹੋਣਾ ਗੁਜ਼ਾਰਾ ਹੀ ਨਹੀਂ,
ਉਸ ਦੇ ਸਾਹਵੇਂ ਨਾਂਹ ਮੰਦਾ ਬੋਲੀਏ।

ਧਰ ਲਿਆ ਉਖਲੀ 'ਚ ਜੇ ਕਰ ਸੀਸ ਨੂੰ,
ਧਮਕੀਆਂ ਤੋਂ ਫਿਰ ਨਾ ਉੱਕਾ ਡੋਲੀਏ।

ਪਿਆਰ ਦਾ ਇਹ ਨੇਮ ਤੂੰ ਨਹੀਂ ਜਾਣਦਾ,
ਸੁਣ ਕੇ ਤਾਹਣੇ ਵਿੱਸ ਨਾ ਅੰਦਰ ਘੋਲੀਏ।

ਯਾਰ ਤੋਂ ਹੰਝੂਆਂ ਤੇ ਆਹਾਂ ਤੋਂ ਬਿਨਾਂ,
ਹੋਰ ਕੀ ਮੰਗਦੀ ਏਂ ਜਿੰਦੇ ਭੋਲੀਏ।

ਅਜ ਤਾਂ ਹਰ ਪਾਸੇ ਹਨੇਰੇ ਝੂਠ ਦਾ,
ਸੱਚ ਚਾਨਣ ਕਿਸ ਜਗਾ ਤੋਂ ਟੋਲੀਏ।

ਕਾਬਿਓਂ ਹੀ ਕੁਫ਼ਰ ਉਠਦਾ ਜਾਪਦੈ,
ਮੋਮਨਾਂ ਦੀ ਗੱਲ ਕਿਹੜੀ ਗੌਲੀਏ।

ਉਲਟੀਆਂ ਵੱਗੀਆਂ ਹਵਾਵਾਂ ਐਸੀਆਂ,
ਛੱਡ ਗੇ ਨੇ ਸਾਥ ਸਭ ਹਮਜੋਲੀਏ।

## 46

ਵਿਛੜ ਕੇ ਤੇਰੇ ਤੋਂ ਮੈਂ ਕੱਖਾਂ ਤੋਂ ਹੌਲਾ ਹੋ ਰਿਹਾਂ।
ਗੁਲਸ਼ਨਾਂ ਤੋਂ ਦੂਰ ਹੋ ਵੀਰਾਨੀਆਂ 'ਚ ਖੋ ਰਿਹਾਂ।

ਉਹ ਸੀ ਮ੍ਰਿਗ-ਤ੍ਰਿਸ਼ਨਾ ਮੈਂ ਜਿਸਦੇ ਮਗਰ ਹਾਂ ਭਜਦਾ ਰਿਹਾਂ
ਬਰਫ ਢੇਲਾ ਸਮਝ ਕੇ ਮੈਂ ਨਾਲ ਅੱਗ ਦੇ ਛੋਹ ਰਿਹਾਂ।

ਹੋ ਗਿਆਂ ਹੈਰਾਨ ਉਲਟਾ ਵੇਖ ਕੇ ਹਾਲਾਤ ਨੂੰ,
ਸ਼ਹਿਦ ਦੇ ਛੱਤੇ ਚੋਂ ਮਹੁਰਾ ਵੇਖਿਆ ਮੈਂ ਚੋਂ ਰਿਹਾ।

ਉਹ ਨੇ ਖੁਸ਼ ਕਿਸਮਤ ਜੋ ਸਾਰੀ ਉਮਰ ਮੌਜਾਂ ਮਾਣਦੇ,
ਮੈਂ ਵੀ ਹਾਂ ਉਮਰਾਂ ਤੋਂ ਜੋ ਦੁੱਖਾਂ ਦੀ ਚੱਕੀ ਝੋ ਰਿਹਾ।

ਕਹਿਕਹੇ ਬਿਖਰੇ ਪਏ ਨੇ ਚਾਰੇ ਪਾਸੇ ਹੀ ਮਿਰੇ,
ਪਰ ਮੇਰਾ ਦਿਲ ਹੰਝੂਆਂ ਦੇ ਨਾਲ ਦਾਮਨ ਧੋ ਰਿਹਾਂ,।

ਲੋਕ ਰਾਹ ਜਾਂਦੇ ਨੂੰ ਮੈਨੂੰ ਕਿਉਂ ਨੇ ਇੱਟਾਂ ਮਾਰਦੇ,
ਫੁਲ ਬਣ ਮੈਂ ਸਾਰਿਆਂ ਨੂੰ ਦੇ ਜਦੋਂ ਖੁਸ਼ਬੋ ਰਿਹਾਂ।

ਸਮਝ ਨਾ ਆਵੇ ਦਿਨੋ ਦਿਨ ਕਿਉਂ ਹਨੇਰਾ ਵਧ ਗਿਆ,
ਸਾੜ ਕੇ ਵੀ ਆਪਾ ਮਿਰਾ ਜਦ ਦੇ ਬੜੀ ਹੀ ਲੋ ਰਿਹਾਂ।

## 47

ਬਾਝ ਤੇਰੇ ਵੀ ਸਰਦਾ ਨਹੀਂ।
ਪਰ ਤੂੰ ਵੀ ਕੁਝ ਕਰਦਾ ਨਹੀਂ।

ਜਾਣਦਾ ਹਾਂ ਕਿ ਸਭ ਦੁਖ ਮੇਰੇ,
ਹਰ ਸਕਦੈਂ, ਪਰ ਹਰਦਾ ਨਹੀਂ।

ਤੇਰੀ ਕਰਵਟ ਤੋਂ ਡਰ ਲਗਦੈ,
ਪਰ ਕਰਵਤ ਤੋਂ ਡਰਦਾ ਨਹੀਂ,

ਜੁਗ ਜੁਗ ਜੀਣਾਂ ਨਿਹਫਲ ਉਸਦਾ,
ਅਣਖ ਲਈ ਜੋ ਮਰਦਾ ਨਹੀਂ।

ਦਿਲ ਦਾ ਦਰਦ ਅਸਾਡੀ ਪੂੰਜੀ,
ਝੂਠ ਨਹੀਂ ਕੁਝ ਪਰਦਾ ਨਹੀਂ।

ਤੂੰ ਜਿਤਨਾ ਚਿਰ ਗਲੇ ਮਿਲੇਂ ਨਾ,
ਤਪਦਾ ਸੀਨਾ ਠਰਦਾ ਨਹੀਂ।

## 48

ਮਿੱਤਰ ਮੇਰੇ ਮੜ੍ਹੀ ਮੇਰੀ ਤੇ ਵਾਰ ਅਖੀਰੀ ਆਵਣ ਗੇ।
ਲਾਹ ਕੇ ਪੱਲਾ ਮੂੰਹ ਮੇਰੇ ਤੋਂ ਸੁੱਤੀ ਕਲਾ ਜਗਾਵਣ ਗੇ।

ਚਿਤਾ ਦੇ ਉੱਤੇ ਪਿਆ ਮੈਂ ਦਿਲ ਵਿਚ ਰੋਵਾਂਗਾ ਪਛਤਾਵਾਂ ਗਾ,
ਪਹਿਲਾਂ ਮਰਦਾ ਜਾਣਦਾ ਜੇਕਰ ਮੋਇਆਂ ਮੁਖ ਦਿਖਲਾਵਣ ਗੇ

ਪੁੱਛਣ ਗੇ ਫਿਰ ਮੋਇਆ ਕੀਕਰ ਕਿਹੜੇ ਰੋਗ ਦਾ ਰੋਗੀ ਸੀ
ਕੀ ਦੱਸਣ ਗੇ ਲੋਕ ਵਿਚਾਰੇ ਮੂੰਹ ਵਿਚ ਉਂਗਲੀ ਪਾਵਣਗੇ।

ਖੁਲ੍ਹੀਆਂ ਅਖੀਆਂ ਵਿਚ ਜਦ ਉਹਨਾਂ ਅਪਣਾ ਚਿਹਰਾ ਤਕਣਾ ਏ
ਪਤਾ ਨਹੀਂ ਕਿਉਂ ਝਟਪਟ ਮੇਰੀਆਂ ਅਖੀਆਂ ਬੰਦ ਕਰਾਵਣ ਗੇ।

ਸਾਰੀ ਉਮਰਾ ਤਿੱਖੇ ਕੰਡਿਆਂ ਦੀ ਮੈਂ ਸੇਜ ਹੰਡਾਈ ਏ,
ਅਜ ਪਰ ਮੇਰੀ ਮਈਅਤ ਉੱਤੇ ਸੱਜਰੇ ਫੁਲ ਖਿੰਡਾਵਣ ਗੇ।

ਮੌਤ ਮੇਰੀ ਤੇ ਉਂਜ ਤਾਂ ਅੰਦਰੋਂ ਖੁਸ਼ੀਆਂ ਡੁਲ ਡੁਲ ਪੈਣ ਗੀਆਂ,
ਲੋਕ ਲੱਜਿਆ ਖਾਤਰ ਐਪਰ ਰੋ ਰੋ ਵੈਣ ਸੁਨਾਵਣ ਗੇ।

ਪੁੱਛਣ ਗੇ ਉਹਨਾਂ ਨੂੰ ਲੋਕੀ ਤੁਸਾਂ ਦਾ ਇਹ ਕੀ ਲਗਦਾ ਸੀ,
ਦਿਲ ਉੱਤੇ ਦੋਵੇਂ ਹਥ ਰਖ ਕੇ ਨਾ ਵਿਚ ਧੌਣ ਹਿਲਾਵਣ ਗੇ।

## 49

ਸੱਜਣਾਂ ਦੇ ਮੈਂ ਸਦਾ ਸਨਮੁਖ ਰਿਹਾਂ ।
ਚਾਹੇ ਆਪਣੇ ਆਪ ਤੋਂ ਬੇਮੁਖ ਰਿਹਾਂ ।

ਅਪਣੇ ਚੌਫੇਰੇ ਤੇ ਛਾਵਾਂ ਕੀਤੀਆਂ,
ਸਿਰ ਤੇ ਸਹਿੰਦਾ ਧੁਪ ਵਾਂਗੂੰ ਰੁੱਖ ਰਿਹਾਂ ।

ਵਡੀਆਂ ਖ਼ੁਸ਼ੀਆਂ ਦੁਆਲੇ ਬਹੁਤ ਪਰ,
ਆਪ ਜਰਦਾ ਮੈਂ ਖੁਸ਼ੀ ਦੀ ਭੁਖ ਰਿਹਾਂ ।

ਕੰਡਿਆਂ ਦੀ ਪੀੜ ਤਾਂ ਜਰਨੀ ਹੀ ਸੀ,
ਫੁਲ ਪੱਤੀਆਂ ਤੋਂ ਵੀ ਪਾਂਦਾ ਦੁਖ ਰਿਹਾਂ ।

ਅਪਣੀ ਖ਼ਾਤਰ ਜਿਸ ਨਾ ਕੁਝ ਵੀ ਜਨਮਿਆ,
ਭਾਗ-ਹੀਣੀ ਮੈਂ ਅਜੇਹੀ ਕੁੱਖ ਰਿਹਾਂ ।

ਪਾਸ ਆਓ, ਨਾ ਡਰੋ, ਮੈਂ ਭੂਤ ਨਹੀਂ,
ਮੈਂ ਵੀ ਮਾਨੁਖਾਂ ਜਿਹਾ ਮਾਨੁਖ ਰਿਹਾਂ ।

ਪਿਆਰ ਕਰ ਬੈਠਾ ਹਾਂ ਪਹਿਲੀ ਉਮਰ ਵਿਚ,
ਤਾਂ ਹੀ ਅਜ ਅਮਰੀਕ ਵਾਂਗੂੰ ਧੁਖ ਰਿਹਾਂ ।

## 50

ਤੇਰੇ ਤੋਂ ਦੂਰ ਜਿਤਨੀ ਜਾ ਸਕਾਂ ਗਾ ਜਾ ਰਿਹਾਂ ਪਿਆਰੇ ।
ਸਜ਼ਾ ਕਰਨੀ ਦੀ ਜਿਤਨੀ ਪਾ ਸਕਾਂਗਾ ਪਾ ਰਿਹਾਂ ਪਿਆਰੇ ।

ਮੈਂ ਮਰਿਆਂ ਬਾਅਦ ਵੀ ਤੈਨੂੰ ਮਿਲਾਂ ਨਾ ਜਤਨ ਹੈ ਮੇਰਾ,
ਕਿਸੇ ਨੁਕਰੇ ਜੇ ਆਪਾ ਲਾ ਸਕਾਂ ਗਾ ਲਾ ਰਿਹਾਂ ਪਿਆਰੇ ।

ਤੂੰ ਮੈਨੂੰ ਭੁਲ ਜਾ ਕੋਈ ਤੇਰੀ ਦੁਨੀਆ 'ਚ ਆਇਆ ਸੀ,
ਮੈਂ ਗ਼ਮ ਤੇਰਾ ਹੀ ਜਿਤਨਾ ਖਾ ਸਕਾਂ ਗਾ ਖਾ ਰਿਹਾਂ ਪਿਆਰੇ ।

ਤੂੰ ਨਵਿਆਂ ਨਾਲ ਮੌਜਾਂ ਮਾਣ ਤੈਨੂੰ ਖੁਲ ਹੈ ਬਿਲਕੁਲ,
ਮੈਂ ਸੀਨਾ ਵੇਖ ਜਿਤਨਾ ਤਾ ਸਕਾਂ ਗਾ ਤਾ ਰਿਹਾਂ ਪਿਆਰੇ ।

ਮੁਨਾਰੇ ਹੋਰ ਸਾਰੇ ਢਾਹ ਚੁਕਾਂ ਪਹਿਲਾਂ ਹੀ ਮੈਂ ਅਸਲੋਂ,
ਇਹ ਆਸਾਂ ਦਾ ਮੁਨਾਰਾ ਢਾਹ ਸਕਾਂਗਾ ਢਾਹ ਰਿਹਾਂ ਪਿਆਰੇ ।

ਮੈਂ ਬੀਤੀ ਉਮਰ ਨੂੰ ਉੱਕਾ ਭੁਲਾ ਦੇਵਾਂ, ਨਾ ਸੰਭਵ ਹੈ,
ਕਿ ਇਸ ਚੁਲ੍ਹੇ 'ਚ ਆਪਾ ਡਾਹ ਸਕਾਂ ਗਾ ਡਾਹ ਰਿਹਾਂ ਪਿਆਰੇ ।

## 51

ਦਿਲ ਮੇਰਾ ਚਾਹੁੰਦਾ ਏ ਤੈਥੋਂ ਦੂਰ ਨਾ ਹੋਵਾਂ ਕਦੇ।
ਕਰਦਿਆਂ ਦੀਦਾਰ ਮੈਂ ਭਰਪੂਰ ਨਾ ਹੋਵਾਂ ਕਦੇ।

ਅਖੀਆਂ ਸਾਹਵੇਂ ਉਹ ਚਸ਼ਮਾ ਨੂਰ ਦਾ ਵੱਸਦਾ ਰਹੇ,
ਨੂਰ ਕੋਲੋਂ ਦੂਰ ਹੋ ਬੇ ਨੂਰ ਨਾ ਹੋਵਾਂ ਕਦੇ।

ਦਿਲ ਦੀ ਤਪਦੀ ਧਰਤ ਤੇ ਬਣ ਮੇਘਲਾ ਵੱਸਦੇ ਰਹੋ,
ਤ੍ਰਿਪਤ ਨਾ ਹੋਵਾਂ ਕਦੇ ਮਖਮੂਰ ਨਾ ਹੋਵਾਂ ਕਦੇ।

ਨਾ ਬਣਨ ਹਾਲਾਤ ਐਸੇ ਜ਼ਿੰਦਜੀ ਵਿਚ ਫੇਰ ਹੁਣ,
ਦਰ ਤੇਰਾ ਛਡ ਜਾਣ ਤੇ ਮਜਬੂਰ ਨਾ ਹੋਵਾਂ ਕਦੇ।

ਪਿਆਰ ਦੀ ਦੌਲਤ ਨਿਰੰਤਰ ਮਿਲ ਰਹੀ ਜੋ ਆਪ ਤੋਂ,
ਪਾ ਕੇ ਮੈਂ ਇਹ ਬਖ਼ਸ਼ਸ਼ਾਂ ਮਗਰੂਰ ਨਾ ਹੋਵਾਂ ਕਦੇ।

ਮਸਤ ਨਜ਼ਰਾਂ ਦੇ ਜਦੋਂ ਮੈਂ ਜਾਮ ਰਜ ਰਜ ਪੀ ਲਏ,
ਝੂਠਿਆਂ ਨਸ਼ਿਆਂ 'ਚ ਹੁਣ ਮੈਂ ਚੂਰ ਨਾ ਹੋਵਾਂ ਕਦੇ।

ਖ਼ੁਸ਼-ਨਸੀਬੀ ਹੈ ਕਿ ਤੂੰ ਪਰਵਾਨ ਮੈਨੂੰ ਕਰ ਲਿਐ,
ਹੁਣ ਵਿਛੋੜੇ ਦੇ ਥਲਾਂ ਵਿਚ ਪੂਰ ਨਾ ਹੋਵਾਂ ਕਦੇ।

ਉਮਰ ਦਾ ਉਹ ਪਲ ਮੈਂ ਬਿਲਕੁਲ ਵੇਖਣਾਂ ਚਾਹੁੰਦਾ ਨਹੀਂ
ਤੇਰੀਆਂ ਨਜ਼ਰਾਂ 'ਚ ਜਦ ਮਨਜ਼ੂਰ ਨਾ ਹੋਵਾਂ ਕਦੇ।

ਨਰਕ ਅਗਨੀ ਝੁਲਸ ਦੇ ਅਮਰੀਕ ਮੈਨੂੰ ਡਰ ਨਹੀਂ
ਤੇਰੇ ਅਹਿਸਾਨਾਂ ਦਾ ਜੇ ਮਸ਼ਕੂਰ ਨਾ ਹੋਵਾਂ ਕਦੇ।

# 52

ਮਰੀਆਂ ਮਜਬੂਰੀਆਂ ਨੇ ਖਾ ਲਏ ਮੇਰੇ ਅਸੂਲ ।
ਮੇਰੇ ਆਦਰਸ਼ਾਂ ਦੇ ਮੂੰਹ ਤੇ ਬੇ-ਵਸੀ ਦੀ ਵੇਖ ਧੂਲ ।

ਸੋਚ ਨੂੰ ਹਾਲਾਤ ਨੇ ਲਾਇਆ ਅਜੇਹੀ ਨੁੱਕਰੇ,
ਕਰ ਲਿਆ ਮਾਹੌਲ ਨੂੰ ਮਜਬੂਰ ਹੋ ਆਖਰ ਕਬੂਲ ।

ਕਰ ਲਈ ਸੰਧੀ ਮੈਂ ਉਹਨਾਂ ਦੁਸ਼ਮਣਾਂ ਦੇ ਨਾਲ ਫਿਰ,
ਭੰਨ ਦਿੱਤੀ ਹੈ ਵਿਚਾਰਾਂ ਦੀ ਜਿਨ੍ਹਾਂ ਹਰ ਇਕ ਚੂਲ ।

ਇਸ ਤੋਂ ਚੰਗਾ ਸੀ ਹੋ ਜਾਂਦਾ ਮਿਰੇ ਸਾਹਾਂ ਦਾ ਅੰਤ,
ਜ਼ਿੰਦਗੀ ਦੀ ਗੱਲ ਨੂੰ ਮੈਂ ਹੋਰ ਕਿਉਂ ਦਿਤਾ ਏ ਤੂਲ ।

ਸੋਚਦਾਂ ਚੰਗਾ ਸੀ ਜੇ ਕਰ ਮੈਂ ਅਸੂਲਾਂ ਵਾਸਤੇ,
ਜੂਝ ਹੀ ਮਰਨਾ ਸੀ ਜਾਂ ਫਿਰ ਦਾਰ ਤੇ ਜਾਣਾਂ ਸੀ ਝੂਲ ।

ਮਰ ਕੇ ਜੀ ਪੈਣਾਂ ਸੀ ਪਰ ਮੈਂ ਜ਼ਿੰਦਾ ਰਹਿ ਕੇ ਮਰ ਗਿਆ,
ਸੋਚ ਮਰ ਜਾਇਆਂ ਮਨੁਖ ਦਾ ਪੁਟਿਆ ਜਾਂਦਾ ਏ ਮੂਲ ।

## 53

ਪਾਸ ਤੁਸਾਂ ਦੇ ਬਹਾਂ ਕਿ ਨਾ।
ਦਿਲ ਦੀਆਂ ਗੱਲਾਂ ਕਹਾਂ ਕਿ ਨਾ,

ਬਿਨ ਤੇਰੇ ਹੈ ਦੇਸ ਪਰਾਇਆ,
ਏਸ ਦੇਸ ਫਿਰ ਰਹਾਂ ਕਿ ਨਾ।

ਪਲਕਾਂ ਵਿਚ ਇਕ ਅਥਰੂ ਡੁਲਕੇ,
ਸੋਚ ਰਿਹਾ ਏ ਵਹਾਂ ਕਿ ਨਾ।

ਮਤ ਫਰਿਸ਼ਤਾ ਖੜੈ ਸਰਹਾਣੇ,
ਮਰਨ ਦੀ ਹਾਮੀ ਭਰਾਂ ਕਿ ਨਾ।

ਪਿਆਰ ਚੜ੍ਹਾਇਆ ਸਿਖਰ ਚੁਬਾਰੇ,
ਦੁਬਿਧਾ ਵਿਚ ਹਾਂ ਲਹਾਂ ਕਿ ਨਾ।

ਉਖਲੀ ਵਿਚ ਹੀ ਸਿਰ ਦੇ ਬੈਠਾਂ,
ਫੇਰ ਧਮਕੀਆ ਸਹਾਂ ਕਿ ਨਾ.

ਵਿਗੜ ਚੁਕੇ ਹਾਲਾਤ ਸੰਗ ਮੈਂ,
ਸੰਧੀ ਨਾਮਾ ਕਰਾਂ ਕਿ ਨਾ,

ਝੱਖੜਾਂ ਵਿਚ ਅਮਰੀਕ ਹੈ ਫਸਿਆ,
ਸੌਦ ਇਨ੍ਹਾਂ ਤੋਂ ਢਹਾਂ ਕਿ ਨਾ।

## 54

ਦਰਦ ਮੰਦ ਹੀ ਲਾਜ ਗਮਾਂ ਦੀ ਪਾਲਣ ਗੇ ।
ਪਰ ਬੇ-ਦਰਦ ਹਮੇਸ਼ਾ ਗਲ ਨੂੰ ਟਾਲਣ ਗੇ ।

ਪਿਆਰ ਸ਼ਮ੍ਹਾਂ ਨੂੰ ਸਦਾ ਹੀ ਰੋਸ਼ਨ ਕਰਨ ਲਈ,
ਸ਼ਾਇਰ ਲੋਕੀ ਖ਼ੂਨ ਜਿਗਰ ਦਾ ਬਾਲਣ ਗੇ ।

ਕੀ ਹੋਇਆ, ਕਿੰਜ ਮੋਇਆ, ਬੰਦਾ ਚੰਗਾ ਸੀ,
ਮਰਿਆਂ ਪਿਛੋਂ ਪੁਛਣ ਗੇ ਪੜਤਾਲਣ ਗੇ।

ਵਾਂਗ ਟਟਹਿਣੇ ਅਸਾਂ ਚਮਕਣਾ ਲੁਕ ਜਾਣਾਂ,
ਨਾਲ ਟਾਰਚਾਂ ਲੋਕੀ ਸਾਨੂੰ ਭਾਲਣ ਗੇ ।

ਜੋ ਜਨਮਾਂ ਤੋਂ ਨਫਰਤ ਨਾਲ ਵਿਆਹੇ ਨੇ,
ਪਿਆਰ ਦੇ ਸੱਚੀਂ ਆਪਾ ਕੀਕਰ ਢਾਲਣ ਗੇ ।

ਕੱਚਿਆਂ ਨੂੰ ਦਿਲ ਦੇ ਕੇ ਉਮਰ ਗਵਾ ਬੈਠਾ,
ਖਬਰ ਨਹੀਂ ਸੀ ਛੱਜੋਂ ਇੰਜ ਉਛਾਲਣ ਗੇ ।

ਏਦਾ ਹੀ ਜੇ ਦਿਨ ਦਿਨ ਦੁਨੀਆ ਡਿਗਦੀ ਰਹੀ,
ਦੁਨੀਆ ਵਾਲੇ ਇਸ ਨੂੰ ਕਿਵੇਂ ਸੰਭਾਲਣ ਗੇ ।

ਪਿਛਲੀ ਉਮਰੇ ਪਛਤਾਵਣ ਅਮਰੀਕ ਜਿਹੇ,
ਪਹਿਲੀ ਉਮਰੇ ਜੋ ਨਾ ਵਕਤ ਸੰਭਾਲਣ ਗੇ ।

## 55

ਬੇ ਰੁਖੀ ਤੇਰੀ ਹਮੇਸ਼ਾ ਨਾਗ ਬਣ ਡੱਸਦੀ ਰਹੀ ।
ਮੇਰੀ ਹਾਲਤ ਵੇਖ ਕੇ ਕਿਸਮਤ ਮੇਰੀ ਹੱਸਦੀ ਰਹੀ ।

ਜ਼ੋਰ ਲਾਇਆ ਹੈ ਬੜਾ ਤੈਨੂੰ ਰੀਝਾਵਣ ਵਾਸਤੇ,
ਗ਼ਲਤ-ਫ਼ਹਿਮੀ ਪਰ ਤੇਰੇ ਅੰਦਰ ਸਦਾ ਵਸਦੀ ਰਹੀ ।

ਬੇ-ਵਸਾਹੀ ਦੇ ਹਨੇਰੇ ਵਿਚ ਹਾਂ ਅਜ ਤਕ ਭਟਕਿਆ,
ਰੋਸ਼ਨੀ ਵਿਸ਼ਵਾਸ਼ ਦੀ ਮੈਥੋਂ ਸਦਾ ਨੱਸਦੀ ਰਹੀ ।

ਰੂਹ ਮੇਰੀ ਭਟਕੀ ਏ ਸਹਿਰਾਵਾਂ 'ਚ ਸੱਸੀ ਵਾਂਗਰਾਂ,
ਨਫਰਤਾਂ ਦੇ ਝੱਖੜੀਂ ਮੁੜ ਮੁੜ ਸਗੋਂ ਫਸਦੀ ਰਹੀ ।

ਦੂਜਿਆਂ ਦੇ ਦੁਖ ਨੂੰ ਇਹ ਦੁਨੀਆਂ ਨਾ ਅਪਣਾਂ ਜਾਣਦੀ,
ਦੂਸਰੇ ਦੀ ਅੱਗ ਨੂੰ ਬੈਸੰਤਰ ਸਦਾ ਦੱਸਦੀ ਰਹੀ ।

ਜ਼ਿੰਦਗੀ ਵਿਚ ਹੋਰ ਕੋਈ ਦੁਖ ਅਸਾਂ ਪਾਇਆ ਨਹੀਂ
ਸਾਂਗ ਪਰ ਬਿਰਹਾ ਦੀ ਸੀਨੇ ਵਿਚ ਸਦਾ ਧੱਸਦੀ ਰਹੀ।

ਦਰ ਹਕੀਕਤ ਉਮਰ ਭਰ ਤੇਰਾ ਹੀ ਮੁਤਲਾਸ਼ੀ ਰਿਹਾਂ,
ਨ੍ਹੇਰਿਆਂ ਰਾਹਾਂ ਤੇ ਜੀਕਰ ਇਕ ਸ਼ਮ੍ਹਾਂ ਚਸਦੀ ਰਹੀ ।

ਤੂੰ ਜਦੋਂ ਸੀ ਖ਼ੁਸ਼ ਮੇਰੇ ਤੇ ਯਾਦ ਹੈ ਅਮਰੀਕ ਨੂੰ
ਆ ਕੇ ਹੋਣੀ ਪੈਰ ਮੇਰੇ ਰਾਤ ਦਿਨ ਝੱਸਦੀ ਰਹੀ ।

## 56

ਜ਼ਿੰਦਗੀ ਤੇਰੇ ਬਿਨਾਂ ਅਸਲੋਂ ਕਿਸੇ ਕੰਮ ਦੀ ਨਹੀਂ ।
ਨਜ਼ਰ ਤੇਰੇ ਤੋਂ ਬਿਨਾਂ ਅਸਲੋਂ ਕਿਤੇ ਜੰਮਦੀ ਨਹੀਂ ।

ਹਿਜਰ ਦੇ ਦਰਿਆ 'ਚ ਧੱਕਾ ਦੇ ਕੇ ਜਦ ਦਾ ਤੁਰ ਗਿਓਂ,
ਅਖੀਆਂ ਚੋਂ ਅਥਰੂਆਂ ਦੀ ਧਾਰ ਬੱਸ ਥੰਮਦੀ ਨਹੀਂ ।

ਹਰ ਕੋਈ ਅਪਣੀ ਹੀ ਚੋਧਰ ਲੋੜਦੈ ਸੰਸਾਰ ਵਿਚ,
ਜ਼ੋਰ ਹੁੰਦਿਆਂ ਕਿਸ ਚਲਾਈ ਆਪਣੀ ਚੰਮ ਦੀ ਨਹੀਂ ।

ਯਾਰ ਤੇਰੇ ਗ਼ਮ ਨੇ ਸਾਨੂੰ ਕੀਤਾ ਏ ਵਡਮੁੱਲਿਆਂ,
ਕੋਈ ਕੀਮਤ ਏਸ ਦੁਨੀਆਂ ਵਿਚ ਤੇਰੇ ਗ਼ਮ ਦੀ ਨਹੀਂ ।

ਕੋਲ ਚਾਹੇ ਨਾ ਰਹੋ ਪਰ ਦੂਰ ਦਿਲ ਤੋਂ ਨਾ ਕਰੋ,
ਹੋਰ ਕੋਈ ਅਰਜ਼ ਮੇਰੀ ਚਸ਼ਮ ਪੁਰ ਨਮ ਦੀ ਨਹੀਂ ।

ਯਾਰ ਦੇ ਦਰਬਾਰ ਵਿਚ ਜੇ ਸੁਰਖਰੂ ਮੈਂ ਹੋ ਗਿਆ
ਅਸਰ ਕਰਨਾ ਫੇਰ ਧਮਕੀ ਨੇ ਕਿਸੇ ਜਮ ਦੀ ਨਹੀਂ ।

ਬੰਨ੍ਹਦਾ ਫਿਰਦਾ ਏ ਦਾਵੇ ਦੂਰ ਦੇ ਇਨਸਾਨ ਅਜ,
ਪਰ ਤਸੱਲੀ ਏਸ ਨੂੰ ਤੇ ਆਪਣੇ ਦਮ ਦੀ ਨਹੀਂ ।

## 57

ਦੂਰ ਦੂਰ ਤੋਂ ਆਏ ਲੋਕ।
ਕਿਤਨੇ ਹਨ ਘਬਰਾਏ ਲੋਕ।
ਸੱਧਰਾਂ ਦੇ ਇਸ ਜੰਗਲ ਦੇ ਵਿਚ,
ਕੈਸੇ ਹਨ ਸਧਰਾਏ ਲੋਕ।

ਹਾਕਮ ਨੇ ਕਿ ਬੁੱਚੜ ਬੈਠੇ,
ਜਿਨ੍ਹਾਂ ਬਹੁਤ ਸਤਾਏ ਲੋਕ।

ਦੂਰੋਂ ਤੱਕ ਅਜ ਲੁਕ ਗਏ ਨੇ,
ਅਪਣੇ ਬਣੇ ਪਰਾਏ ਲੋਕ।

ਕਮਜ਼ੋਰਾਂ ਨੂੰ ਖਿਝ ਖਿਝ ਪੈਂਦੇ,
ਜ਼ੋਰਾ ਵਰਾਂ ਦੇ ਸਾਏ ਲੋਕ।

ਲੋਕਾਂ ਨੂੰ ਅਜ ਕੌਣ ਬਚਾਵੇ,
ਫਿਰਦੇ ਨੇ ਹਲਕਾਏ ਲੋਕ।

ਆਪਣੀ ਪੈਰੀਂ ਮਾਰ ਕੁਹਾੜਾ,
ਉੱਕਾ ਨਹੀਂ ਪਛਤਾਏ ਲੋਕ।

ਪਿਆਰ-ਮੁਹੱਬਤ ਇਹ ਕੀ ਜਾਨਣ
ਇਹ ਨਫਰਤ ਦੇ ਜਾਏ ਲੋਕ।

ਆਪਣਿਆਂ ਕਰਮਾਂ ਤੇ ਅਜ ਤਕ,
ਉੱਕਾ ਨਹੀਂ ਸ਼ਰਮਾਏ ਲੋਕ।

ਉਲੂ ਵਾਂਗ ਚਾਨਣੋਂ ਡਰਦੇ,
ਨ੍ਹੇਰੇ ਨਾਲ ਵਿਆਹੇ ਲੋਕ।

ਮੂਰਖਤਾ ਦੇ ਥੱਪੜ ਖਾ ਖਾ
ਕੀਕਰ ਨੇ ਘਿਗਿਆਏ ਲੋਕ।

ਇਕ ਦੂਜੇ ਦੇ ਵੈਰੀ ਹੋਏ,
ਸਦੀਆਂ ਦੇ ਹਮਸਾਏ ਲੋਕ।

## 58

ਕੋਲ ਆ ਕੇ ਦਿਲ ਨੂੰ ਪਹਿਚਾਨਣ ਦੀ ਕੁਝ ਕੋਸ਼ਿਸ਼ ਕਰੋ ।
ਇਹ ਬਹਾਰੇ ਜ਼ਿੰਦਗੀ ਮਾਨਣ ਦੀ ਕੁਝ ਕੋਸ਼ਿਸ਼ ਕਰੋ ।

ਬੀਤ ਜਾਵਣ ਦਿਨ ਤਾਂ ਪਛਤਾਇਆਂ ਬਿਨਾ ਚਾਰਾ ਨਹੀ
ਇਹ ਸਮਾਂ ਹਾਲੇ ਵੀ ਸੰਭਾਲਣ ਦੀ ਕੁਝ ਕੋਸ਼ਿਸ ਕਰੋ ।

ਆਖਿਏ ਹਮਰਾਜ਼ ਜਿਸ ਨੂੰ ਉਸ ਦੇ ਹੋ ਮਰ ਜਾਈਏ,
ਜ਼ਿੰਦਗੀ ਦਾ ਰਾਜ਼ ਇਹ ਜਾਨਣ ਦੀ ਕੁਝ ਕੋਸ਼ਿਸ਼ ਕਰੋ ।

ਦਿਲ ਦੀ ਘੁੰਡੀ ਖੋਲ੍ਹ ਕੇ ਰਖੋ ਸਜਣ ਦੇ ਸਾਹਮਣੇ,
ਉਸ ਦੇ ਅੱਗੇ ਗੱਲ ਨਾ ਟਾਲਣ ਦੀ ਕੁਝ ਕੋਸ਼ਿਸ਼ ਕਰੋ ।

ਨੁਕਤਾ ਚੀਨੀ ਨਿੰਦਿਆ ਕਰਨੀ ਕਦੇ ਵੀ ਵਾਜਬ ਨਹੀਂ,
ਅਪਣਾ ਆਪਾ ਆਪ ਹੰਗਾਲਣ ਦੀ ਕੁਝ ਕੋਸ਼ਿਸ਼ ਕਰੋ ।

ਸੜ ਕੇ ਮਰ ਜਾਣਾ ਸ਼ਮ੍ਹਾਂ ਤੇ ਹੀ ਨਹੀਂ ਮਰਦਾਨਗੀ
ਹੋਂਦ ਅਪਣੀ ਮੋਮ ਬਣ ਢਾਲਣ ਦੀ ਕੁਝ ਕੋਸ਼ਿਸ਼ ਕਰੋ ।

ਜੰਗਲਾਂ ਵਿਚ ਭਾਲਦੇ ਫਿਰਦੇ ਹੋ ਕਿਹੜੇ ਰਬ ਨੂੰ ?
ਬੰਦਿਆਂ ਵਿਚ ਰੱਬ ਨੂੰ ਭਾਲਣ ਦੀ ਕੁਝ ਕੋਸ਼ਿਸ਼ ਕਰੋ ।

ਪਿਆਰ ਪਾ ਲੈਣਾਂ ਕਿਤੇ ਮੁਸ਼ਕਿਲ ਨਹੀਂ ਅਮਰੀਕ ਸੁਣ,
ਪਿਆਰ ਦੇ ਨੇਮਾਂ ਨੂੰ ਵੀ ਪਾਲਣ ਦੀ ਕੁਝ ਕੋਸ਼ਿਸ਼ ਕਰੋ ।

## 59

ਦਰਦ ਦਾ ਦਾਰੂ ਮਿਲੇ ਦੇਵੋ ਦੁਆ।
ਬਿਨ ਦੁਆ ਇਸ ਦਰਦ ਦੀ ਕਿਹੜੀ ਦਵਾ।

ਦੋ ਦਿਨਾਂ ਦੀ ਦੋਸਤੀ ਦੇ ਦਰਦ ਨੇ,
ਵੇਖ ਲੈ ਦਿਤੀ ਅਸਾਨੂੰ ਕੀ ਸਜ਼ਾ।

ਦਰਦ ਦੀ ਦੌਲਤ ਜੋ ਸਾਨੂੰ ਦੇ ਗਿਆ,
ਸੱਜਣਾਂ ਨੂੰ ਵੀ ਇਹ ਦੌਲਤ ਦੇ ਖੁਦਾ।

ਦਿਲ ਦੀ ਦੁਨੀਆ ਦੋ ਨਾ ਹੋ ਜਾਏ ਕਿਤੇ,
ਤਾਂ ਹੀ ਤੈਥੋਂ ਹੋ ਨਹੀਂ ਸਕਦਾ ਜੁਦਾ।

ਚੱਪੂਆਂ ਤੇ ਬੇੜੀਆ ਨੂੰ ਛੱਡ ਕੇ,
ਕੱਚਿਆਂ ਤੇ ਤਰਣ ਦਾ ਚੜ੍ਹਿਆ ਏ ਚਾ।

ਵੈਦ ਜੀ ਤੇਰੀ ਸਿਆਨਫ਼ ਘਟ ਨਹੀਂ,
ਪਰ ਵੱਸ ਤੇਰੇ ਹੈ ਨਹੀਂ ਮੇਰੀ ਸ਼ਫਾ।

ਪੱਥਰਾਂ ਨੂੰ ਦਰਦ ਦਾ ਅਹਿਸਾਸ ਕੀਹ
ਦਰਦ ਵਿਥਿਆ ਪੱਥਰਾਂ ਨੂੰ ਨਾ ਸੁਣਾ।

## 60

ਧਨੀ ਹਾਂ ਨਿਰੀਆਂ ਗੱਲਾਂ ਦੇ।
ਪਰ ਸੁਪਨੇ ਸ਼ੀਸ਼ ਮਹੱਲਾਂ ਦੇ।

ਬੈਠ ਕਿਨਾਰੇ ਕਾਫਲੇ ਗਿਣੀਏ,
ਦਰਿਆਵਾਂ ਦੀਆਂ ਛੱਲਾਂ ਦੇ।

ਤਾਰਿਆਂ ਵਾਂਗ ਚਮਕਦੇ ਹਰਦਮ,
ਦਾਗ਼ ਦਿਲਾਂ ਦੇ ਸੱਲਾਂ ਦੇ।

ਬਿਨਾ ਤਪਸਿਆ ਪਾਰ ਸਵਰਗੋਂ
ਘੇਰੇ ਸਾਡੀਆਂ ਮੱਲਾਂ ਦੇ।

ਗੱਪਾਂ ਨਾਲ ਆਕਾਸ਼ੀਂ ਉਡੀਏ
ਮਾਹਰ ਹਾਂ ਟਰਪੱਲਾਂ ਦੇ।

## 61

ਮੇਰੀ ਦੀਵਾਨਗੀ ਹੀ ਜ਼ਿੰਦਗੀ ਨੂੰ ਰਾਸ਼ ਆਈ ਏ ।
ਕਿ ਮੈਂ ਮਦਹੋਸ਼ ਹੋ ਕੇ ਹੀ ਹਕੀਕੀ ਹੋਸ਼ ਪਾਈ ਏ ।

ਜਵਾਨੀ ਦੇ ਦਿਨਾਂ ਵਿਚ ਜ਼ਿੰਦਾ ਦਿਲ ਹੋਣਾ ਨਹੀਂ ਔਖਾ,
ਬੁਢਾਪੇ ਵਿਚ ਵੀ ਮੈਂ ਜ਼ਿੰਦਾ ਦਿਲੀ ਵੇਖੋ ਨਿਭਾਈ ਏ ।

ਕਈ ਵੇਰਾਂ ਮੈਂ ਦਿਲ ਨੂੰ ਚੀਰ ਦਿਖਲਾਇਆ ਏ ਸੱਜਣਾਂ ਨੂੰ,
ਜ਼ਰਾ ਵੀ ਗ਼ਮ ਨਹੀ ਉਹਨਾਂ ਜੇ ਗਲ ਦਿਲ ਦੀ ਲੁਕਾਈ ਏ

ਜ਼ਮਾਨਾ ਉਲਝਣਾਂ ਚੋਂ ਨਿਕਲ ਕੇ ਖੁਸ਼ੀਆਂ ਮਨਾਂਦਾ ਏ,
ਤੇ ਮੈਨੂੰ ਉਲਝਣੋਂ ਹੀ ਜ਼ਿੰਦਗੀ ਦੀ ਰਾਹ ਵਿਖਾਈ ਏ ।

ਹੈ ਅੰਤਰ ਬਸ ਸਿਰਫ਼ ਇਤਨਾ ਜਹੱਨਮ ਦਾ ਤੇ ਜੰਨਤ ਦਾ,
ਮਿਲਨ ਮਾਹੀ ਦਾ ਜੰਨਤ ਹੈ ਜਹੱਨਮ ਬਸ ਜੁਦਾਈ ਏ।

ਨਾ ਰੋਕੋ ਜਾਣ ਵੀ ਦੇਵੋ ਅਸਾਨੂੰ ਯਾਰ ਦੇ ਦਰ ਤੇ,
ਕਿਤੇ ਉਸ ਦੇ ਬਿਨਾਂ ਹੋਣੀ ਅਸਾਡੀ ਨਾ ਸਮਾਈ ਏ ।

ਖ਼ੁਦਾ ਦੇ ਨਾਲ ਉਸ ਨੂੰ ਪਿਆਰ ਬਿਲਕੁਲ ਹੋ ਨਹੀਂ ਸਕਦਾ
ਕਿ ਜਿਸ ਨੇ ਉਮਰ ਭਰ ਹੀ ਰਬ ਦੀ ਖ਼ਲਕਤ ਸਤਾਈ ਏ

## 62

ਸਜਣਾਂ ਤੇਰੇ ਪਿਆਰ ਦੀਆਂ,
ਨਿਤ ਕਾਂਗਾਂ ਚੜ੍ਹਦੀਆਂ ਰਹਿਣ ਗੀਆਂ ।
ਹਸਰਤ ਭਰੀਆਂ ਨਜ਼ਰਾਂ ਤੇਰੇ
ਦਰ ਤੇ ਅੜੀਆਂ ਰਹਿਣ ਗੀਆਂ ।

ਪੌਣਾਂ ਸਾਡੇ ਦਰਦ ਸੁਨੇਹੇ,
ਤੇਰੇ ਤੀਕ ਪੁਚਾਣ ਲਈ ।
ਸ਼ਾਮ ਸਵੇਰੇ ਕਈ ਬਹਾਨੇ ,
ਨਿਤ ਨਿਤ ਘੜਦੀਆਂ ਰਹਿਣ ਗੀਆਂ ।

ਸਾਡੀਆਂ ਭਿਜਦੀਆਂ ਪਲਕਾਂ
ਮੁੜ ਕੇ ਸੋਹਣੀ ਛੱਬ ਬਣਾਨ ਲਈ ।
ਹੰਝੂਆਂ ਦੇ ਅਣਮੁਲੇ ਮੋਤੀ,
ਪਲ ਪਲ ਜੜ੍ਹਦੀਆਂ ਰਹਿਣ ਗੀਆਂ ।

ਦਿਲ ਸਾਡੇ ਦੇ ਕੋਨੇ ਕੋਨੇ,
ਤਾਈਂ ਰੋਸ਼ਨ ਕਰਨ ਲਈ ।
ਯਾਦਾਂ ਬਣ ਫੁਲ ਝੜੀਆਂ ਹਰ ਦਮ,
ਅੰਬਰੋਂ ਝੜਦੀਆਂ ਰਹਿਣ ਗੀਆਂ

ਸਾਡੇ ਲੇਖਾਂ ਵਿਚ ਤੁਸਾਂ ਜੋ
ਪਿਆਰ ਦੇ ਹਰਫ਼ ਉਲੀਕੇ ਨੇ ।
ਅੱਵਲ ਆਖ਼ਿਰ ਅਖੀਆਂ ਇਹ ਹੀ
ਅੱਖਰ ਪੜ੍ਹਦੀਆਂ ਰਹਿਣ ਗੀਆਂ ।

ਆਸ਼ਾਵਾਂ ਦੀਆਂ ਡਾਰਾਂ ਬਣ ਬਣ,
ਉੱਡਣ ਵਲ ਆਕਾਸ਼ਾਂ ਦੇ ।
ਇਹ ਸੱਜਣਾਂ ਦੀ ਨਗਰੀ ਉੱਤੇ,
ਗੇੜੇ ਕੱਢਦੀਆਂ ਰਹਿਣ ਗੀਆਂ ।

ਕੀਹ ਕਹੀਏ ਪਰਵਾਨੇ ਨੂੰ ਜੋ
ਇਕ ਦਮ ਸੜ ਕੇ ਮੁੱਕ ਗਿਆ ।
ਬੱਤੀਆਂ ਤੇ ਕੀ ਬੀਤੇ ਗੀ ਜੋ
ਪਲ ਪਲ ਸੜਦੀਆਂ ਰਹਿਣ ਗੀਆਂ ।

ਖੁਸ਼ ਰਹਿਣਾ ਖੁਸ਼ ਰਖਣਾ ਹੀ
ਅਮਰੀਕ ਨੇ ਲਕਸ਼ ਬਣਾਇਆ ਸੀ ।
ਜੀਵਨ ਦੀਆਂ ਕੁੜਿਤਨਾਂ ਚਾਹੇ,
ਦਾਮਨ ਫੜਦੀਆਂ ਰਹਿਣ ਗੀਆਂ ।